












ਪਿੰਡ ਜੋਗਾ (ਮਾਨਸਾ) ਵਿਚ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਤੀਸਰੇ ਦੇਸ਼ ਭਗਤਾਂ ਦੇ ਮੇਲੇ
ਸਮੇਂ (ਉਪਰ) ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਚਨ ਕਰਦੇ ਹੋਏ। ਥੱਲੇ ਮੁਖ ਵਕਤੇ, ਕਾਮਰੇਡ ਚੈਨ ਸਿੰਘ ਚੈਨ,
ਕਾਮਰੇਡ ਸਵਰਨ ਸਿੰਘ ਵਿਰਕ, ਡਾ. ਹਰਮੰਦਰ ਜੀਤ ਕੌਰ ਅਤੇ ਕਾਮਰੇਡ ਭਾਨ ਸਿੰਘ ਭੌਰਾ ਐਮ.ਪੀ.

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ
ਸ. ਜਗਦੀਸ਼ ਸਿੰਘ ਵਰਿਆਮ ਰਾਹੀਂ
ਭੇਜਿਆ ਇਕ ਲੱਖ ਰੁਪਏ ਦਾ ਡਰਾਫਟ
ਪ੍ਰਾਪਤ ਕਰ ਰਹੇ ਹਰਬਲਭ ਸੰਗੀਤ
ਮੇਲੇ ਦੇ ਮੁਖ ਪ੍ਰਬੰਧਕ, ਸ੍ਰੀਮਤੀ ਪੂਰਨਿਮਾ ਬੇਰੀ,
ਸ੍ਰੀ ਰਾਕੇਸ਼ ਦਾਦਾ, ਸ੍ਰੀ ਸੁਰਿੰਦਰ ਸੇਠ ਅਤੇ
ਸ੍ਰੀ ਵਿਜੇ ਕੁਮਾਰ ਚੋਪੜਾ
ਮੁਖ ਸੰਪਾਦਕ ਹਿੰਦਸਮਾਚਾਰ ਪੱਤਰ ਸਮੂਹ।





**ਹਰਬਲਭ ਸੰਗੀਤ ਮੇਲੇ ਦੇ ਨਾਮਧਾਰੀ ਪ੍ਰਤਿਯੋਗੀ**

ਖੱਬੇ ਤੋਂ ਸ੍ਰ.ਸ.ਸ.ਅਜੀਮਲ ਡਾਇਰੈਕਟਰ ਹਰਬਲਭ,
ਗੁਰਿੰਦਰ ਸਿੰਘ (ਪਖਾਵਜ-ਤੀਸਰਾ),
ਸਰਬ ਸੁਖਪਾਲ ਸਿੰਘ (ਤਬਲਾ-ਪ੍ਰਥਮ)
ਗੁਰਦਿਆਲ ਸਿੰਘ (ਸਿਤਾਰ-ਪ੍ਰਥਮ),
ਪ੍ਰੋ. ਜਿਓਤੀ ਮਿਤੂ ਇੰਚਾਰਜ ਅਤੇ
ਜਗਦੀਸ਼ ਸਿੰਘ ਵਰਿਆਮ।

# ਵਰਿਆਮ

**ਫਰਵਰੀ ੨੦੦੧**

**ਜਿਲਦ-੨੬**

**ਅੰਕ ੪**

**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**



**ਦਫਤਰ ਦਾ ਪਤਾ:**
**ਮਾਸਿਕ ਵਰਿਆਮ**
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ- ੧੪੪੦੦੧

ਫੋਨ-ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph.:222543 (O)
56289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |

ਵਿਦੇਸ਼ ਹਵਾਈ ਡਾਕ (ਇਕ ਸਾਲ) ੨੦ ਪੌਂਡ, ੩੦ ਡਾਲਰ
ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਮੁੱਖ ਪੰਨੇ ਦਾ ਚਿੱਤ੍ਰ

*ਹਰਬਲਭ ਸੰਗੀਤ ਸੰਮੇਲਨ ਜਲੰਧਰ*

**ਕਲਾਕਾਰ :**

*ਸੰਤੂਰ ਵਾਦਕ ਹਰਜਿੰਦਰ ਸਿੰਘ ਨਾਮਧਾਰੀ*

*ਤਬਲਾ ਵਾਦਕ ਰਾਜੇਸ਼ ਸਿੰਘ ਮਾਲਵੀਆ*

*ਤਾਨਪੂਰਾ ਵਾਦਕ ਬਲਵੰਤ ਸਿੰਘ ਨਾਮਧਾਰੀ*

# ਸਿੱਖ ਦੀ ਪ੍ਰੀਭਾਸ਼ਾ

ਅੱਜ ਕਲ੍ਹ ਸਿੱਖ ਦੀ ਪ੍ਰੀਭਾਸ਼ਾ ਬਾਰੇ ਵਾਹਵਾ ਚਰਚਾ ਹੋ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪੰਜਵੀਂ ਅਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਤੀਜੀ ਜਨਮ ਸ਼ਤਾਬਦੀ ਸਮੇਤ ਹੋਰ ਅਨੇਕਾਂ ਸ਼ਤਾਬਦੀਆਂ ਮਨਾਉਣ ਤੋਂ ਬਾਦ ਵੀ ਸਿੱਖ ਦੀ ਪ੍ਰੀਭਾਸ਼ਾ ਅੱਜ ਦੇ ਲੀਡਰਾਂ ਵਿਚ ਖੇਡਣ ਵਾਲਾ ਖਿਦੂ ਬਣੀ ਹੋਈ ਹੈ ਤਾਂ ਇਸ ਨੂੰ ਕੀਹ ਕਹੋਗੇ। ਆਦਿ ਗੁਰੂ ਜੀ ਨੇ ਤਾਂ ਸਿੱਖ ਛੱਡ ਕੇ ਮੁਸਲਮਾਨਾ ਜੋਗੀਆਂ ਅਤੇ ਹੋਰ ਪੰਥੀਆਂ ਦੀ ਪ੍ਰੀਭਾਸ਼ਾ ਨਿਰਧਾਰਤ ਕਰ ਦਿੱਤੀ। ਆਪਣੇ ਧਰਮ ਵਿਚ ਪ੍ਰਪੱਕ ਰਹਿਣ ਅਤੇ ਸੱਚੇ ਪੈਰੋਕਾਰ ਬਨਣ ਦੇ ਅਸੂਲ ਉਹਨਾਂ ਦੇ ਧਰਮਾਂ 'ਚੋਂ ਹੀ ਗਿਣਵਾਏ। ਅੱਜ ਸਿੱਖ ਇਸ਼ਟ ਤਾਂ ਗੁਰੂ ਗਰੰਥ ਸਾਹਿਬ ਨੂੰ ਮੰਨਦੇ ਹਨ ਪਰ ਸਿੱਖ ਦੀ ਪ੍ਰੀਭਾਸ਼ਾ ਸਿਆਸਤ ਅਤੇ ਕਾਨੂੰਨ ਦੀਆਂ ਪੁਸਤਕਾਂ ਚੋਂ ਭਾਲਦੇ ਹਨ। ਜੇ ਨੀਝ ਨਾਲ ਵੇਖੋ ਤਾਂ ਵੋਟ ਦੀ ਰਾਜਨੀਤੀ ਦਾ ਇਹ ਤਕਾਜ਼ਾ ਹੀ ਇਹ ਖਦਸ਼ਾ ਹੈ ਕਿ ਬਹੁਤੇ ਲੋਕ ਕਿਤੇ ਸਿੱਖ ਬਣ ਨਾ ਜਾਣ। ਸਾਰਾ ਜ਼ੋਰ ਸਿੱਖ ਬਨਣ ਤੋਂ ਰੋਕਣ ਤੇ ਲੱਗ ਰਿਹਾ ਹੈ ਉਂਝ ਸਿੱਖ ਦੀ ਪ੍ਰੀਭਾਸ਼ਾ ਅਤੇ ਗੁਰੂ ਦੀ ਪ੍ਰੀਭਾਸ਼ਾ ਤਾਂ ਗੁਰਬਾਣੀ ਵਿਚ ਪ੍ਰਤੱਖ ਦਿਸਦੀ ਹੈ।

ਇਸ ਗੱਲ ਨੇ ਇਹ ਸੋਚ ਦਿਤੀ ਹੈ ਕਿ ਵਿਚਾਰ ਦਾ ਵਿਸ਼ਾ ਇਹ ਵੀ ਹੈ ਕਿ ਸਿਖਾਂ 'ਚੋਂ ਸਿੱਖ ਕਿਹੜਾ ਹੈ। ਅੱਗੇ ਜਾ ਕੇ ਹਿੰਦੂਆਂ 'ਚੋਂ ਹਿੰਦੂ ਤੇ ਮੁਸਲਮਾਨਾਂ 'ਚੋਂ ਮੁਸਲਮਾਨ ਕੌਣ ਹੈ। ਪਤਾ ਤਾਂ ਇਹ ਵੀ ਲਾਉਣਾ ਹੀ ਪਵੇਗਾ ਕਿ ਦੁਨੀਆ ਵਿੱਚ ਵਸਦੇ ਅਰਬਾਂ ਲੋਕਾਂ 'ਚੋਂ 'ਬੰਦਾ' ਕਿਹੜਾ ਕਿਹੜਾ ਹੈ।

ਜੇ ਬੰਦਿਆਂ ਦੀ ਨਿਸ਼ਾਨਦੇਹੀ ਹੋ ਜਾਵੇ ਤਾਂ ਵੀ ਚੰਗਾ ਹੈ ਕਿ ਚਲੋ ਕਿਸੇ ਵੀ ਧਰਮ ਦਾ ਧਾਰਨੀ ਹੋਵੇ ਬੰਦਾ ਤਾਂ ਹੋਵੇ। ਗੁਰੂ ਬਾਬਾ ਜੀ ਨੇ ਗੁਣਾਂ ਦੀ ਪਰਖ ਦੇ ਹਿਸਾਬ ਨਾਲ ਤਾਂ ਪਸ਼ੂਆਂ ਦੀ ਵੀ ਸਿਫਤ ਕੀਤੀ ਹੈ।

'ਪਸੂ ਮਿਲਹਿ ਚੰਗਿਆਈਆ, ਖੜੁ ਖਾਵਹਿ ਅੰਮ੍ਰਿਤ ਦੇਹਿ''।

ਗੁਣ ਚੰਗਿਆਈਆਂ ਦੇ ਹਿਸਾਬ ਨਾਲ ਪਸ਼ੂ ਬੰਦੇ ਦਾ ਪ੍ਰਤਿਯੋਗੀ ਹੋ ਨਿਬੜਿਆ ਹੈ।

ਸਿੱਖ, 'ਸਿੱਖ' ਦੀ ਪ੍ਰੀਭਾਸ਼ਾ ਗੁਰਬਾਣੀ ਦੇ ਅੰਦਰੋਂ ਢੂੰਡਣ। ਮਿਲ ਜਾਵੇਗੀ।

# ਪੰਜਾਬੀ ਅਤੇ ਪੰਜਾਬੀ

ਇਕ ਵਿਸ਼ਵ ਪੰਜਾਬੀ ਕਾਨਫਰੰਸ ਚੰਡੀਗੜ੍ਹ ਵਿਚ ਵੀ ਹੋ ਗਈ ਹੈ। ਦਰ ਅਸਲ ਹੁਣ ਪੰਜਾਬੀ ਦੇ ਦੋ ਅਰਥ ਹੋ ਗਏ ਹਨ। ਇਕ ਤਾਂ ਪੰਜਾਬੀ ਬੋਲੀ ਤੇ ਦੂਜਾ ਅਰਥ ਹੈ ਪੰਜਾਬ ਦੇ ਵਾਸੀ। ਬੋਲੀ ਭਾਸ਼ਾ ਤੇ ਸਾਹਿਤ ਤਾਂ ਕਿਸੇ ਭਾਈਚਾਰੇ ਦੀ ਸਭਿਅਤਾ ਅਤੇ ਸਾਂਝ ਦੀ ਬੁਨਿਆਦ ਹੁੰਦੇ ਹਨ। ਗਿਣਤੀ ਪੱਖੋਂ ਤਾਂ ਮਾਣ ਵਾਲੀ ਗੱਲ ਹੈ ਕਿ ਪੰਜਾਬੀ ਬੋਲੀ ਤਾਂ ਸੰਸਾਰ ਦੀਆਂ ਉਤਲੀਆਂ ਤੇਰਾਂ ਬੋਲੀਆਂ 'ਚ ਆਉਂਦੀ ਹੈ ਪਰ ਜਦੋਂ ਸਾਹਿਤ ਵੱਲ ਤੁਰਦੇ ਹਾਂ ਤਾਂ ਲਿਖਣ ਵਾਸਤੇ ਪੰਜਾਬੀ ਦੀਆਂ ਲਿਪੀਆਂ ਹੀ ਦੋ ਹੋ ਜਾਂਦੀਆਂ ਹਨ। ਇਹ ਪਾੜ ਦਾ ਕਾਫੀ ਵੱਡਾ ਕਾਰਨ ਹੈ।

ਦੂਸਰਾ ਪੰਜਾਬੀ, ਪੰਜਾਬ ਦੇ ਲੋਕ ਹਨ ਜੋ ਹੁਣ ਸਾਰੀ ਦੁਨੀਆ ਵਿਚ ਫੈਲ ਚੁੱਕੇ ਹਨ। ਆਪਣੀ ਖੁਸ਼ਹਾਲੀ, ਰਹਿਣ ਸਹਿਣ ਨੂੰ ਉਹਨਾਂ ਅਨੇਕਾਂ ਗੁਣਾਂ ਜ਼ਰਬਾਂ ਦਿਤੀਆਂ ਹਨ। ਧਨ ਦੌਲਤ ਜਾਇਦਾਦ ਖਾਣ ਪੀਣ ਪਹਿਨਣ ਦਾ ਕੋਈ ਪਾਰਾਵਾਰ ਨਹੀਂ। ਆਪਣੇ ਆਪਣੇ ਖੇਤਰ ਦੇ ਉਹ ਬਾਦਸ਼ਾਹ ਹਨ। ਪਰ ਉਹਨਾਂ ਪਲਿਓ-ਪੰਜਾਬੀ ਬੋਲੀ ਅਤੇ ਸਾਹਿਤ ਕਿਰਦਾ ਕਿਰਦਾ ਹੁਣ ਲਗਭਗ ਖਤਮ ਹੋ ਚਕਿਆ ਹੈ। ਅਗਲੀ ਪੀੜ੍ਹੀ ਨੂੰ ਨਾ ਪੰਜਾਬੀ ਬੋਲਣੀ ਆਉਂਦੀ ਹੈ ਨਾ ਲਿਖਣੀ। ਇੰਜ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਪੁਰੱਖ ਦੀ ਖੁਸ਼ਹਾਲੀ ਦੇ ਸਾਮਰਾਜ ਨੇ ਪੰਜਾਬੀ ਬੋਲੀ ਦੀ ਬਲੀ ਲੈ ਲਈ ਹੈ।

ਏਧਰ ਪੰਜਾਬ ਦੋ ਮੁਲਕਾਂ ਵਿਚ ਵੰਡਿਆ ਹੋਇਆ ਹੈ। ਪਾਕਿਸਤਾਨ ਵਿਚ ਤਾਂ ਓਦਾਂ ਹੀ ਸਰਕਾਰੀ ਤੌਰ ਤੇ ਪੰਜਾਬੀ ਦੀ ਪ੍ਰਵਾਨਗੀ ਅਤੇ ਸਨਮਾਨ ਇਕ ਸੁਪਨਾ ਹੈ ਅਤੇ ਭਾਰਤੀ ਪੰਜਾਬ ਵਿਚ ਸਭ ਕੁਝ ਕਹਿੰਦਿਆਂ ਹੋਇਆਂ ਅਮਲੀ ਰੂਪ ਵਿਚ ਪੰਜਾਬੀ ਨੂੰ ਸਹੀ ਸਥਾਨ ਨਹੀਂ ਮਿਲਿਆ।

ਜਿਸ ਦਰਖਤ ਦੀਆਂ ਜੜ੍ਹਾਂ ਹੀ ਸੁੱਕ ਜਾਣ ਉਹਦੇ ਫੁੱਲਾਂ ਅਤੇ ਫਲਾਂ ਦੀ ਮਹਿਕ ਕਦੋਂ ਤਕ ਕਾਇਮ ਰਹਿੰਦੀ ਹੈ।

ਅਸੀ ਚਾਹੁੰਦੇ ਹਾਂ ਕਿ ਸਮੱਰਥ ਪੰਜਾਬੀ ਜਮ ਜਮ ਪੰਜਬੀ ਹੋਣ ਤੇ ਮਾਣ ਕਰਨ। ਵੱਡੀਆਂ ਵੱਡੀਆਂ ਕਾਨਫਰੰਸਾਂ ਤੇ ਸਮਾਗਮ ਵੀ ਕਰਨ ਪਰ ਪੰਜਾਬੀ ਭਾਸ਼ਾ ਅਤੇ ਸਾਹਿਤ ਤੋਂ ਬੇਮੁਖਤਾ ਦੀ ਰੁਚੀ ਨੂੰ ਵੀ ਠੱਲ ਪਾਉਣ। ਭਾਸ਼ਾ ਤੋਂ ਬਗੈਰ ਕੋਈ ਸੰਸਕ੍ਰਿਤੀ, ਸਭਿਆਚਾਰ ਨਹੀਂ। ਸ਼ਰਾਬ, ਢੋਲ ਅਤੇ ਸੁੰਦਰੀਆਂ ਦੇ ਨਾਚ, ਸਭਿਆਚਾਰ ਨਹੀਂ ਅਸੱਭਿਆਚਾਰ ਹੈ। ਪੰਜਾਬ ਏਡਾ ਖੁਸ਼ਹਾਲ ਨਹੀਂ ਜਿਨਾਂ ਟੀ.ਵੀ. ਚੈਨਲਾਂ ਵਿਚ ਹੈ।

ਪੰਜਾਬੀ ਸੰਬੰਧੀ ਕਿਸੇ ਵੀ ਆਯੋਜਨ ਦੀ ਸਾਰਥਿਕਤਾ ਪੰਜਾਬੀ ਭਾਸ਼ਾ ਦੀ ਥਾਂ ਮਜ਼ਬੂਤ ਕਰਨ ਵਿਚ ਹੈ।

## ਵਰਿਆਮ ਸਮਾਗਮ ਬਾਰੇ

ਵਰਿਆਮ ਦੇ ਸਾਰੇ ਸਨੇਹੀਆਂ ਨੂੰ ਭਲੀ ਪ੍ਰਕਾਰ ਪਤਾ ਹੈ ਕਿ ਇਹ ਆਪਣੇ ਜੀਵਨ ਦੇ ੨੯ ਸਾਲ ਵਿਚ ਚਲ ਰਿਹਾ ਹੈ। ਸਮੇਂ ਦੀ ਚਾਲ ਐਸੀ ਹੈ ਕਿ ਮਹੀਨੇ ਸਾਲ ਬੀਤਦੇ ਹੀ ਜਾਣੇ ਹਨ। ਦੁਨਿਆਵੀ ਰਿਵਾਇਤਾਂ ਕੁਝ ਐਸੀਆਂ ਹਨ ਕਿ ੨੫ ਸਾਲ ਸੰਪੂਰਣ ਹੋਣ ਤੇ ਕੁਝ ਰਸਮੀ ਸਮਾਗਮ ਵੀ ਹੁੰਦੇ ਹਨ। ਵਰਿਆਮ ਦਾ ਇਹ ਸਮਾਗਮ ਵੀ ਹੁੰਦਾ ਹੁੰਦਾ ਹੋਣ ਵਾਲਾ ਹੀ ਹੈ। ਸਾਡੀ ਆਪਣੀ ਰੀਝ ਨਾਲ ਦੋਸਤ ਲੇਖਕਾਂ ਮਿਤਰਾਂ ਦੀ ਇਹ ਰਾਏ ਹੈ ਕਿ ਇਸ ਸਮਾਗਮ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਆਪ ਦਰਸ਼ਨ ਦੇ ਕੇ ਸਸ਼ੋਭਤ ਕਰਨ।

ਇਹ ਬੇਨਤੀ ਅਸੀ ਸ੍ਰੀ ਚਰਨਾਂ ਵਿਚ ਕੀਤੀ ਹੋਈ ਹੈ ਜੋ ਮਨਜ਼ੂਰ ਤਾਂ ਹੈ ਪਰ ਇਸ ਸਮਾਗਮ ਦੀ ਮਿਤੀ ਪੱਕੇ ਤੌਰ ਤੇ ਮਿਲਣ ਵਾਲੀ ਹੈ। ਭਾਵੇਂ ਆਪ ਸਿਹਤ ਵਜੋਂ ਠੀਕ ਠਾਕ ਹਨ ਪਰ ਡਾਕਟਰਾਂ ਦੇ ਆਗ੍ਰਿਹ ਕਰਨ ਤੇ ਜਨਤਕ ਸਰਗਰਮੀਆਂ ਕੁਝ ਸਮੇਂ ਵਾਸਤੇ ਸਥਗਿਤ ਕੀਤੀਆਂ ਹੋਈਆਂ ਹਨ। ਇਸ ਕਾਰਨ ਥੋਹੜੀ ਹੋਰ ਦੇਰੀ ਦੀ ਸੰਭਾਵਨਾ ਹੋ ਸਕਦੀ ਹੈ।

ਵਰਿਆਮ ਦੇ ਪਿਛਲੇ ਸਫਰ ਦੀ ਬਾਤ ਪਾਉਂਦਾ ਇਕ ਵਿਸ਼ੇਸ਼ ਅੰਕ ਵੀ ਤਿਆਰੀ ਅਧੀਨ ਹੈ। ਸਾਡੇ ਲੇਖਕ ਦੋਸਤ ਉਸ ਵਿਚ ਕਲਮੀ ਸਹਿਯੋਗ ਪਾਉਣਾ ਚਾਹੁਣ ਤਾਂ ਇਹ ਸੁਆਗਤਯੋਗ ਗਲ ਹੋਵੇਗੀ। ਭਾਵੇਂ ਅੰਕ ਦੇ ਆਕਾਰ ਨੂੰ ਧਿਆਨ ਵਿਚ ਰਖਦਿਆਂ ਇਸ ਨੂੰ ਬੇਲੋੜੇ ਵਿਸਥਾਰ ਤੋਂ ਅਸੀਂ ਬਚਾਉਣਾ ਚਾਹੁੰਦੇ ਹਾਂ ਪਰ ਅਸੀਂ ਲੇਖਕ ਮਿਤਰਾਂ ਦੀਆਂ ਭਾਵਨਾਵਾਂ ਨੂੰ ਵੀ ਥਾਂ ਦੇਣੀ ਚਾਹਾਂਗੇ। ਵਰਿਆਮ ਦਾ ਪਰਿਵਾਰ ਲੇਖਕ ਪਾਠਕ ਅਤੇ ਸਹਿਯੋਗੀ ਮਿਲ ਕੇ ਹੀ ਬਣਦਾ ਹੈ। ਇਸ ਸਾਰੇ ਕਾਰਜ ਨੂੰ ਕਰਨ ਵਾਸਤੇ ਮਾਇਕ ਸਹਿਯੋਗ ਦੀ ਲੋੜ ਤਾਂ ਪੈਣੀ ਹੀ ਪੈਣੀ ਹੈ। ਕਿਉਂਕਿ ਬਹੁ ਰੰਗੀਆਂ ਅਤੇ ਇਕ ਰੰਗੀਆਂ ਤਸਵੀਰਾਂ ਵੀ ਹੋਣੀਆਂ ਹਨ ਅਤੇ ਆਕਾਰ ਵੀ ਵਾਹਵਾ ਹੋ ਜਾਣਾ ਹੈ ਇਸ ਵਾਸਤੇ ਇਸ ਵਿਚ ਕਾਫੀ ਮਾਇਆ ਸਫਲ ਹੋ ਜਾਣੀ ਹੈ। ਜੇ ਸਾਡੇ ਸਹਿਯੋਗੀ ਅਤੇ ਮਿੱਤਰ ਮਾਇਕ ਸਹਿਯੋਗ ਵਿਚ ਵੀ ਹਿੱਸਾ ਵਟਾਉਣ ਤਾਂ ਅਸੀਂ ਧੰਨਵਾਦੀ ਵੀ ਹੋਵਾਂਗੇ ਤੇ ਉਸ ਦਾ ਉਚੇਚਾ ਜ਼ਿਕਰ ਲੱਗਣ ਵਾਲੇ ਇਸ਼ਤਿਹਾਰਾਂ ਦੇ ਰੂਪ ਵਿਚ ਵੀ ਕਰਾਂਗੇ। ਉਂਝ ਰੰਗਦਾਰ ਇਕ ਪੰਨੇ ਵਾਸਤੇ ਪੰਜ ਹਜ਼ਾਰ ਅਤੇ ਆਮ ਪੰਨੇ ਵਾਸਤੇ ਦੋ ਹਜ਼ਾਰ ਦੀ ਰਕਮ ਸੁਆਗਤ ਯੋਗ ਹੈ। ਜਿਹੜੇ ਪਾਠਕਾਂ ਨੇ ਘੌਲ ਘੌਲ ਵਿਚ ਹੀ ਸਾਰੀ ਉਮਰ ਲੰਘਾ ਦਿੱਤੀ ਹੈ ਉਹ ਹੁਣ ਵੀ ਇਸ ਦਾ ਜੀਵਨ ਚੰਦਾ ਭੇਜ ਦੇਣ ਤਾਂ ਪਰਵਾਨ ਹੋਵੇਗਾ। ਇਹ ਗਲਾਂ ਸੰਗਦਿਆਂ ਸੰਗਦਿਆਂ ਅਸਾਂ ਅਰਜ਼ ਕੀਤੀਆਂ ਹਨ ਕਿ ਕਿਤੇ ਅਸੀਂ ਵੀ ਘੌਲ ਘੌਲ ਵਿਚ ਸਮਾਂ ਲੰਘਾ ਦਈਏ ਪਰ ਤੁਸੀਂ ਨਿਸੰਗ ਹੋ ਕੇ ਇਸ ਸਾਹਿਤ ਯੱਗ ਵਿਚ ਹਿਸਾ ਪਾਓ। ਹਾਂ ਇਹ ਗਲ ਨੋਟ ਕਰਨਾ ਕਿ ਚੈਕ ਜਾਂ ਡਰਾਫਟ **'Monthly wariam'** ਦੇ ਨਾਂਅ ਤੇ ਹੀ ਭੇਜਣਾ ਹੈ ।

—ਜਗਦੀਸ਼ ਸਿੰਘ

## ਹਰਨਾਮ ਦਾਸ ਸਹਿਰਾਈ

ਹਰਨਾਮ ਦਾਸ ਸਹਿਰਾਈ ਸਦੀਵੀ ਵਿਛੋੜਾ ਦੇ ਗਏ ਹਨ। ਇਕ ਰੰਗੀਨ ਕਰੈਕਟਰ ਜੀਵਨ ਦੇ ਰੰਗ ਮੰਚ ਤੋਂ ਅਲੋਪ ਹੋ ਗਿਆ ਹੈ। ਕਾਫੀ ਸਮੇਂ ਤੋਂ ਉਹ ਸਮਾਜਕ ਸਾਹਿਤਕ ਸਰਗਰਮੀਆਂ ਤੋਂ ਰਿਟਾਇਰ ਹੋ ਗਏ ਸਨ ਅਤੇ ਹੁਣ ਜੋਤ ਬੁੱਝ ਗਈ ਹੈ। ਜ਼ਿੰਦਗੀ ਵਿਚ ਓਹਨਾਂ ਨੂੰ ਸਰਕਾਰੀ ਗੈਰ ਸਰਕਾਰੀ ਅਨੇਕਾਂ ਸਨਮਾਨ ਮਿਲੇ। ਸਿਖ ਇਤਿਹਾਸ ਨੂੰ ਨਾਵਲਾਂ ਦਾ ਰੂਪ ਦੇਂਦਿਆਂ ਉਹ ਸਦਾ ਹੀ ਵਾਦ ਵਿਵਾਦ ਤੋਂ ਬਚੇ ਰਹੇ ਹਨ। ਪੁਰਾਣੇ ਪੀੜ੍ਹੀ ਦੀ ਇਕ ਦਿਲਚਸਪ ਕੜੀ ਟੁੱਟ ਗਈ ਹੈ। ਉਹ ਬਹੁਤ ਵਾਰ ਯਾਦ ਆਉਣਗੇ।

—ਜਗਦੀਸ਼ ਸਿੰਘ


OSTER®
CARDIGANS • PULLOVERS
Oster®
REGD. TRADE MARK No. 491851
THE SPIRIT OF HIGH FASHION
CAPTURED BEAUTIFULLY BY
OSTER.
A WINTERWEAR SPECIALLY
DESIGNED AND CRAFTED BY
THE FINEST NATURAL FIBRES
TO GIVE YOU PLEASURE
AND SMARTNESS.
LUDHIANA ( INDIA )
PHONES : 494123,494841,494851 FAX - 91 - 161 - 494131
DELHI - TELE/FAX : 2451301

# 'ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕੱਟਕੇ ਫੇਰ ਆਇਆ ਜਾਣ'

—ਪ੍ਰੀਤਮ ਸਿੰਘ ਕਵੀ

*ਸਪਤਾਹਕ 'ਸਤਿਜੁਗ' ਆਪਣੀ ਹਯਾਤੀ ਦੀ ਅੱਸੀਵੀਂ ਵਰ੍ਹੇ ਗੰਢ ਮਨਾ ਰਿਹਾ ਹੈ। ਇਸ ਸਿਲਸਲੇ ਵਿਚ ਅਸੀਂ ਸਤਿ-ਗ ਦੇ ਇਕ ਪੁਰਾਣੇ ਅੰਕ ੨੩ ਮਾਘ ੧੦੨੧ (ਮਾਰਚ ੧੯੬੫) 'ਚੋਂ ਦੋ ਰਚਨਾਵਾਂ ਦੇ ਰਹੇ ਹਾਂ। ਸ੍ਰ. ਪ੍ਰੀਤਮ ਸਿੰਘ ਕਵੀ ਦੁਆਰਾ ਲਿਖਤ/ਸੰਪਾਦਤ ਇਹ ਰਚਨਾਵਾਂ ਇਤਿਹਾਸਕ ਅਤੇ ਸਾਹਿਤਕ ਮਹੱਤਤਾ ਵਾਲੀਆਂ ਹਨ। ਕੁਝ ਥਾਵਾਂ ਤੇ ਕਾਗਜ਼ ਪਾਟਿਆ ਹੋਣ ਕਰਕੇ.. ਨੁਕਤਿਆਂ ਦੀ ਵਰਤੋਂ ਕੀਤੀ ਹੈ।*

*ਸੰਪਾਦਕ ਵਰਿਆਮ*

ਬੀਤੇ ਨਵੰਬਰ, ਸੰਤ ਬਿਸ਼ਨ ਸਿੰਘ ਜੀ 'ਹਿਸਟੋਰੀਅਨ' ਨੰਗਲ ਵਾਲਿਆਂ ਨੇ ਸ੍ਰੀਮਾਨ ਸੂਬਾ ਗਿਆਨੀ ਸਿੰਘ ਜੀ ਮੰਡੀ ਅਤੇ ਸੰਤ ਰਤਨ ਸਿੰਘ ਜੀ ਨਾਈ ਵਾਲਿਆਂ ਬਾਬਤ ਇਕ ਲੇਖ ਲਿਖ ਭੇਜਿਆ। ਉਹ ਚਾਂਹਦੇ ਸਨ ਕਿ ੨੬ ਨਵੰਬਰ, ਉਨ੍ਹਾਂ ਦੇ ਸ਼ਹੀਦੀ ਦਿਨ ਤੇ ਇਸਨੂੰ ਪ੍ਰਕਾਸ਼ਤ ਕੀਤਾ ਜਾਂਦਾ। ਅੱਜ ਉਨ੍ਹਾਂ ਦੀ ਇੱਛਾ ਨੂੰ ਪੂਰਿਆਂ ਕਰਨ ਨਮਿਤ ਬਸੰਤ-ਅੰਕ ਦੇ ਮੌਕੇ ਤੇ ਆਪਣੇ ਅਖਰਾਂ ਵਿਚ ਪੇਸ਼ ਕਰਦਾ ਹਾਂ, ਉਹ ਕਹਾਣੀ ਜਿਸਨੇ ਬਰਤਾਨਵੀਂ ਰਾਜ ਦੀਆਂ ਨੀਹਾਂ ਹਿਲਾਣ ਵਾਸਤੇ ਸੰਨ ੧੯੪੭ ਤੱਕ ਦੇ ਦੇਸ਼ ਭਗਤਾਂ ਨੂੰ ਜ਼ਬਾਨ ਦਿੱਤੀ। ਉਸ ਬੋਲੀ ਦੇ ਭਾਵ ਵਾਯੂ ਦੀਆਂ ਲਹਿਰਾਂ ਤੇ ਸਵਾਰ ਹੋ ਕੇ ਪ੍ਰਿਥਵੀ ਦੇ ਕੋਨੇ ਕੋਨੇ ਤੱਕ ਪਹੁੰਚੇ ਅਤੇ ਅੱਜ ਹਰ ਗੁਲਾਮ ਦੇਸ਼ ਦੇ ਸੰਗਰਾਮੀ ਵੀਰ ਆਪਣੀ ਆਪਣੀ ਬੋਲੀ ਵਿਚ ਗਿਆਨੀ ਸਿੰਘ ਜੀ ਦੇ ਉਨ੍ਹਾਂ ਭਾਵਾਂ ਨੂੰ ਦੁਹਰਾ ਰਹੇ ਹਨ ਜੋ ਉਨ੍ਹਾਂ ਲੁਧਿਆਣਾ ਵਿਚ ਫਾਂਸੀ ਦਾ ਰੱਸਾ ਗਲ ਵਿਚ ਪਾਣ ਲੱਗਿਆਂ ਬੜੇ ਸਪੱਸ਼ਟ ਸ਼ਬਦਾਂ ਵਿਚ ਪ੍ਰਗਟ ਕੀਤੇ। ਆਪਣੇ ਨਿਧੜਕ, ਉੱਚੀ ਅਵਾਜ਼ ਵਿਚ, ਸੈਂਕੜੇ ਲੋਕਾਂ ਦੇ ਇਕੱਠ ਸਾਹਵੇਂ ਵੰਗਾਰਿਆ ਸੀ—

'ਬਿੱਲਿਆ, ਮੂੰਹ ਤੇ ਸਾਹਵੇਂ ਰੱਖ। ਪਿੱਠ ਕਿਉਂ ਕੀਤੀ ਹੈ। ਦੱਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕਟਕੇ ਫੇਰ ਆਇਆ ਜਾਣ। ਜੁਆਨ ਹੋਕੇ ਬਦਲੇ ਲਵਾਂਗੇ।'

ਦਿਲ ਦੇ ਖੂਨ ਨਾਲ ਲਾਲ ਹੋਂਦੇ ਹੋਏ ਇਹ ਬੋਲ ਦੇਸ਼-ਆਜ਼ਾਦੀ ਦੇ ਸੰਗਰਾਮ ਵਿਚ ਕਈ ਰੂਪਾਂ ਵਿਚ ਪ੍ਰਗਟ ਹੋਏ! ਲਾਲਾ ਲਾਜਪਤ ਰਾਏ ਜੀ ਨੂੰ ਜਦੋਂ ਉਨ੍ਹਾਂ ਦੀ ਬਜ਼ੁਰਗੀ ਦੀ ਚਿੰਤਾ ਨਾ ਕਰਦਿਆਂ ਅੰਗਰੇਜ਼ ਦੀ ਪੁਲਿਸ ਨੇ ਲਾਠੀਆਂ ਮਾਰੀਆਂ ਤਾਂ ਉਨ੍ਹਾਂ ਵੀ ਕਿਹਾ ਸੀ-ਮੇਰੇ ਪਿੰਡੇ ਤੇ ਵੱਜੀ ਇਕ ਇਕ ਲਾਠੀ ਵਿਦੇਸ਼ੀ ਹਕੂਮਤ ਦੇ ਕਫ਼ਨ ਵਿਚ ਠੁਕਦੇ ਕਿੱਲ ਹਨ। ਕੀ ਏਹ ਉਹੋ ਜਜ਼ਬਾ ਨਹੀਂ ਸੀ ਜਿਹੜਾ ਕੂਕਿਆਂ ਨੇ ਗੁਲਾਮੀ ਦਾ ਜ਼ਹਿਰ ਚੱਟ ਚੁੱਕੇ ਪੰਜਾਬ ਨੂੰ ਸੁਰਜੀਤ ਕਰਨ ਲਈ, ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰੇਰਣਾ ਨਾਲ ਪੈਦਾ ਕੀਤਾ ?

ਜਦੋਂ ਸ਼ਹੀਦ ਸਰਦਾਰ ਭਗਤ ਸਿੰਘ ਨੇ ਫਾਂਸੀ ਗਲ ਪਾਂਦਿਆਂ ਰੰਗੀ ਹੋਈ ਆਵਾਜ਼ ਵਿਚ ਲਲਕਾਰਿਆ ਸੀ- 'ਇਨਕਲਾਬ ਜ਼ਿੰਦਾਬਾਦ' ਤੇ ਉਨ੍ਹਾਂ ਦੀ ਫਾਂਸੀ ਦੇ ਕਾਰਨ ਅਸੈਂਬਲੀ ਹਾਲ ਵਿਚ ਸੁੱਟੇ ਗਏ ਬੰਬ ਨਾਲ ਇਸ਼ਤਿਹਾਰ ਵੀ ਖਿਲਰ ਗਏ ਜਿਨ੍ਹਾਂ ਉੱਤੇ ਲਿਖਿਆ ਹੋਇਆ ਸੀ-'ਬੋਲਿਆਂ ਨੂੰ ਸੁਣਾਨ ਲਈ ਧਮਾਕੇ ਦੀ ਲੋੜ ਹੈ।' ਤਾਂ ਇਹ ਸੂਬਾ ਗਿਆਨੀ ਸਿੰਘ ਜੀ ਦਾ ਜਜ਼ਬਾ ਹੀ ਕੰਮ ਕਰ ਰਿਹਾ ਸੀ।

ਇਹਨਾਂ ਤੋਂ ਵੀ ਪਹਿਲਾਂ ਸਰਦਾਰ ਕਰਤਾਰ ਸਿੰਘ ਸਰਾਭਾ ਨੇ ਆਪਣੀ ਮੁਢਲੀ ਜਵਾ.. ਬਲੀਦਾਨ ਕਰਦਿਆਂ ਜਦੋਂ ਅਦਾਲਤ ਨੂੰ ਬਿਆਨ ਦਿ.. ਸਨ ਤਾਂ ਕੀ ਉਹ ਸੂਬਾ ਗਿਆਨੀ ਸਿੰਘ ਜੀ ਦੀ ਪ੍ਰਤਨਿਧਤਾ ਨਹੀਂ ਕਰਦੇ ਸਨ ? ਅਦਾਲਤ ਨੂੰ ਬਿਆਨ ਦਿੰਦਿਆਂ ਸ਼ੇਰਿ-ਦਿਲ ਸਰਾਭਾ ਨੇ ਗਰਜ਼ ਕੇ ਕਿਹਾ ਸੀ—

'ਮੈਂ ਫਾਂਸੀ ਨੂੰ ਤਰਜੀਹ ਦਿਆਂਗਾ ਕਿਉਂਕਿ ਉਸ ਪਿੱਛੋਂ ਫਿਰ ਮੈਂ ਜਨਮ ਲੈ ਕੇ ਆਪਣੇ ਮੁਲਕ ਨੂੰ ਗੋਰਿਆਂ ਦੇ ਪੰਜਿਓਂ ਕੱਢਣ ਦੀ ਕੋਸ਼ਿਸ਼ ਕਰਾਂਗਾ ਤੇ ਜੇ ਅਗਲੇ ਜਨਮ ਵਿਚ ਮੈਂ ਇਸਤਰੀ ਹੋਇਆ ਤਾਂ ਆਪਣੇ ਸ਼ੇਰਾਂ ਵਰਗੇ ਪੁੱਤ ਜਣ ਕੇ ਉਨ੍ਹਾਂ ਤੋਂ ਅੰਗਰੇਜ਼ੀ ਸਾਮਰਾਜ ਨਾਲ ਟੱਕਰਾਂ ਲਵਾ ਲਵਾ ਇਸ ਹਕੂਮਤ ਦਾ ਚੀਣਾ ਚੀਣਾ ਕਰ ਦਿਆਂਗਾ।'

ਪਾਠਕਾਂ ਲਈ ਬਰਤਾਨਵੀ ਹਕੂਮਤ ਵਿਰੋਧੀ ਇਸ ਜਜ਼ਬੇ ਦੇ ਪ੍ਰਤੀਪਾਦਿਕ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਨ ਤੇ ਉਹਨਾਂ ਦੇ ਇਕ ਸੇਵਕ ਦਾ ਜੀਵਨ ਪ੍ਰਸੰਗ ਏਸ ਲਈ ਉਲੇਖਿਆ ਜਾ ਰਿਹਾ ਹੈ ਤਾਂਕਿ ਉਸ ਮਹਾਨ ਬਲੀਦਾਨ ਦੀ ਕਹਾਣੀ ਮੁੜ ਦੁਹਰਾਈ ਜਾਵੇ। ਜਿਸਨੇ, ਸਾਡੀ ਆਜ਼ਾਦੀ ਲਈ ਤੜਪ ਦਾ ਮੁੱਢ ਬੰਨ੍ਹਿਆ।

ਸੰਤ ਬਿਸ਼ਨ ਸਿੰਘ ਜੀ ਦੀ ਲਿਖਤ ਅਨੁਸਾਰ, ਨਾਮਧਾਰੀ ਪੰਥ ਦੇ ਇਸ ਵਿਦਵਾਨ, ਸੂਝਵਾਨ ਤੇ ਪ੍ਰੇਰਕ ਸੂਬਾ ਗਿਆਨੀ ਸਿੰਘ ਜੀ ਦਾ ਜਨਮ ਜ਼ਿਲ੍ਹਾ ਹਿਸਾਰ ਦੇ ਪਿੰਡ ਬਡੋਪਲ ਵਿਚ ਜਾਤ ਜੱਟ, ਗੋਤ ਮੋਕਲ ਦੇ ਚੌਧਰੀ ਰਾਮ ਕ੍ਰਿਸ਼ਨ ਦੇ ਘਰ ਮਾਤਾ ਰਾਮਪੁਰੀ ਦੀ ਕੁੱਖੋਂ ਹੋਇਆ। ਮਾਂ-ਬਾਪ ਨੇ ਨਾਮ ਰਤਨ

ਚੰਦ ਰੱਖਿਆ। ਪਿੰਡ ਵਿਚ ਜ਼ਾਤੀ ਝਗੜਿਆਂ ਕਾਰਨ ਰਾਮ ਕ੍ਰਿਸ਼ਨ ਜੀ ਪਿੰਡ ਮੰਡੀ ਵੱਡੀ, ਰਿਆਸਤ ਸੰਗਰੂਰ ਵਿਚ ਆ ਵਸੇ। ਖੇਤੀ ਦਾ ਕੰਮ ਕਰਨ ਲਗੇ। ਰਾਮ ਕ੍ਰਿਸ਼ਨ ਜੀ ਘਰ ਇਕ ਬੱਚਾ ਹਰਨਾਮ ਸਿੰਘ ਜਨਮਿਆ, ਇਕ ਲੜਕੀ ਮਹਿਤਾਬ ਕੌਰ ਹੋਈ ਤੇ ਆਪ ਸਵਰਗਵਾਸ ਹੋ ਗਏ।

ਇਹਨਾਂ ਬੱਚਿਆਂ ਦੀ ਪਰਵਰਸ਼ ਪਿੰਡ ਦੇ ਡੇਰੇ ਦੇ ਨਿਰਮਲੇ ਸੰਤ ਬਿਅੰਤ ਸਿੰਘ ਜੀ ਨੇ ਕੀਤੀ। ਗੁਰਮੁਖੀ ਦਾ ਮੁੱਢਲਾ ਗਿਆਨ ਸੰਤ ਬਿਅੰਤ ਸਿੰਘ ਜੀ ਨੇ ਹੀ ਰਤਨ ਚੰਦ ਜੀ ਨੂੰ ਦਿੱਤਾ ਤੇ ਦਮਦਮੇ ਸਾਹਿਬ ਜਾਕੇ ਇਨ੍ਹਾਂ ਨੇ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦਾ ਪਾਠ ਕੀਤਾ। ਬ੍ਰਿਜ ਭਾਸ਼ਾ ਦੇ ਜਾਣੂੰ ਤਾਂ ਦਸਮੇਸ਼ ਜੀ ਦੇ ਗ੍ਰੰਥ ਦੇ ਪਾਠ ਨਾਲ ਹੀ ਹੋ ਗਏ—ਪਰ ਆਪ ਸਹਿਜੇ ਸਹਿਜੇ ਪ੍ਰਭਾਵਸ਼ਾਲੀ ਵਕਤਾ ਵੀ ਬਣ ਗਏ।

ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਵਿਚ ਸਿੱਖ ਧਰਮ ਦਾ ਪੁਨਰ ਜਾਗਰਣ ਕੀਤਾ ਅਤੇ ਗੁੜ੍ਹਤੀ ਵਿਚ ਦੇਸ਼ ਪਿਆਰ ਵੀ ਦਿੱਤਾ ਤਾਂ ਰਤਨ ਚੰਦ ਜੀ ਵੀ ਸਣੇ ਪਰਿਵਾਰ ਸਤਿਗੁਰੂ ਜੀ ਦੀ ਸ਼ਰਣੀ ਆ ਪਏ। ਭਜਨ ਪੁੱਛ ਲਿਆ। ਸਤਿਗੁਰੂ ਜੀ ਨੇ ਆਪ ਦੀ ਯੋਗਤਾ ਅਤੇ ਨਿਸ਼ਚੇ ਵਿਚ ਅਡੋਲਤਾ ਵੇਖਕੇ ਆਪਨੂੰ ਸੰਗਰੂਰ ਰਿਆਸਤ ਤੇ ਹੋਰ ਇਲਾਕੇ ਦਾ ਸੂਬਾ ਸਥਾਪਤ ਕਰ ਦਿੱਤਾ।

ਕਿਹਾ ਜਾਂਦਾ ਹੈ ਕਿ ਆਪ ਜੀ ਨੇ ਸ੍ਰੀ ਗ੍ਰੰਥ ਸਾਹਿਬ ਜੀ ਦੇ ਵਡਹੰਸ ਰਾਗ ਦਾ ਇਕ ਟੀਕਾ ਵੀ ਲਿਖਿਆ। ਪਰ ਇਸਤੋਂ ਪਿੱਛੋਂ ਆਪ ਪੂਰੀ ਤਰ੍ਹਾਂ ਆਮ ਲੋਕਾਂ ਵਿਚ ਨਾਮਧਾਰੀ ਪਣ ਦਾ ਪ੍ਰਚਾਰ ਕਰਨ ਲੱਗ ਪਏ ਤੇ ਨਾਮਧਾਰੀਆਂ ਅੰਦਰ ਆਪਣੀ ਨਿਆਇਸ਼ੀਲਤਾ ਲਈ ਪ੍ਰਸਿੱਧ ਹੋ ਗਏ।

ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ਾਂ ਤੇ ਆਦਰਸ਼ਾਂ ਨੂੰ ਆਮ ਲੋਕਾਂ ਵਿਚ ਪ੍ਰਚਾਰਨ ਅਤੇ ਨਾਮਧਾਰੀਆਂ ਅੰਦਰ ਸਹੀ ਰੂਪ ਵਿਚ ਕਾਇਮ ਰੱਖਣ ਲਈ ਆਪ ਹਮੇਸ਼ਾਂ ਹੀ ਨਾਮਧਾਰੀ ਗੜ੍ਹਾਂ ਅਤੇ ਨਗਰਾਂ ਵਿਚ ਭਰਮਣ ਕਰਦੇ ਰਹਿੰਦੇ। ਨਾਮਧਾਰੀਆਂ ਅੰਦਰ ਉਠਦੇ ਸਥਾਨਕ ਜਾਂ ਦੂਸਰੇ ਝਗੜਿਆਂ ਨੂੰ ਆਪ ਵਿਚ ਪੈਕੇ ਨਜਿਠਿਆ ਕਰਦੇ ਸਨ। ਗ਼ੈਰ ਨਾਮਧਾਰੀਆਂ ਨਾਲ ਉਠਦੇ ਮਸਲਿਆਂ ਨੂੰ ਵੀ ਆਪ ਆਪਣੀਆਂ ਦਲੀਲਾਂ ਬੁੱਧੀ ਅਤੇ ਮਿਲਾਪੜੇ ਬੋਲ ਚਾਲ ਨਾਲ ਹੱਲ ਕਰ ਲੈਂਦੇ।

ਰਾਇਕੋਟ (ਜ਼ਿਲ੍ਹਾ ਲੁਧਿਆਣਾ) ਵਿਚ ਖੁੱਲ੍ਹੇ ਬੁਚੜਖਾਨੇ ਦਾ ਪ੍ਰਭਾਵ ਗੁਲਾਮ ਜ਼ਹਿਨੀਅਤ ਵਾਲਿਆਂ ਨੂੰ ਤਾਂ ਕੀ ਵਿਆਪਣਾ ਸੀ, ਪਰ ਕੁਛ ਨਾਮਧਾਰੀਆਂ ਤੋਂ ਏਹ ਜਰਿਆ ਨ ਗਿਆ ਕਿ ਗਊਆਂ ਦਾ ਰੋਜ਼ਾਨਾ ਕਤਲ ਹੋਵੇ ਤੇ ਹੱਡੀਆਂ ਦਸਮੇਸ਼ ਦੇ ਗੁਰਦੁਆਰੇ ਦੀਆਂ ਦੀਵਾਰਾਂ ਤੇ ਬੈਠਕੇ ਇੱਲਾਂ ਗਿਰਝਾਂ ਚੂੰਡਣ। ਇਸ ਲਈ ੧੮੭੧ ਦੀ ੧੫ ਜੁਲਾਈ ਨੂੰ, ਸ੍ਰੀ ਅੰਮ੍ਰਿਤਸਰ ਬੁਚੜ-ਬੱਧ ਦੇ ਪੂਰਾ ਮਹੀਨਾ ਪਿੱਛੋਂ ਕੁਛ ਕੂਕਿਆਂ ਨੇ ਰਾਇਕੋਟ ਦੇ ਬੁਚੜਖਾਨੇ ਤੇ ਹਮਲਾ ਕਰਕੇ ਗਊਆਂ ਦੇ ਰੱਸੇ ਖੋਲ੍ਹ ਦਿੱਤੇ ਤੇ ਬੁੱਚੜਾਂ ਤੇ ਸ਼ਸਤਰ ਹਮਲਾ ਕਰ ਦਿੱਤਾ।

ਇਸ ਕੇਸ ਦੀ ਪੁਣ ਛਾਣ ਸਰਕਾਰੀ ਢੰਗਾਂ ਨਾਲ ਕੀਤੀ ਕਰਵਾਈ ਗਈ ਅਤੇ ਅੰਗਰੇਜ਼ ਅਧਿਕਾਰੀਆਂ ਨੇ ੬ ਦਿਨਾਂ ਵਿਚ ਮਿਸਲਾਂ ਦੇ ਢਿੱਡ ਭਰਕੇ, ਬੁਚੜਖਾਨੇ ਦੇ ਨਾਲ ਹੀ ਫਾਂਸੀ ਗੱਡ ਕੇ ੫ ਅਗਸਤ ੧੮੭੧ ਨੂੰ, ਭਾਈ ਮਸਤਾਨ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਤੇ ਭਾਈ ਮੰਗਲ ਸਿੰਘ ਜੀ (ਸਾਰੇ ਪਿਥੋ ਦੇ) ਨੂੰ ਸੂਰਜ ਦੀ ਟਿੱਕੀ ਚੜ੍ਹਨ ਨਾਲ ਹੀ, ਸੈਂਕੜੇ ਲੋਕਾਂ ਦੇ ਸਾਹਮਣੇ ਫਾਹੇ ਲਾ ਦਿੱਤਾ ਗਿਆ।

ਪਰ ਇਸ ਕੇਸ ਦੇ ਵਾਅਦਾ ਮਾਫ਼ ਗੁਆਹਾਂ ਦੇ ਬਿਆਨਾਂ ਵਿਚ ਸੂਬਾ ਗਿਆਨੀ ਸਿੰਘ ਜੀ (ਇਹਨਾਂ ਨੂੰ ਰਤਨ ਸਿੰਘ ਵੀ ਕਹਿ ਲਿਆ ਜਾਂਦਾ ਸੀ) ਅਤੇ ਇਨ੍ਹਾਂ ਦੇ ਇਕ ਸਹਾਇਕ ਭਾਈ ਰਤਨ ਸਿੰਘ ਜੀ ਨਾਈਵਾਲਾ ਨੂੰ ਇਸ ਘਟਨਾ ਵਿਚ ਦੋਸ਼ੀ ਕੂਕਿਆਂ ਦਾ ਸਲਾਹਕਾਰ ਤੇ ਉਕਸਾਊ ਦੱਸਿਆ ਗਿਆ ਸੀ। ਸੋ ਮੁਕਦਮੇ ਦਾ ਬਹਾਨਾ ਕੀਤਾ ਗਿਆ। ਝੂਠੀਆਂ-ਸੱਚੀਆਂ ਗਵਾਹੀਆਂ ਨੂੰ ਲੋੜ ਅਨੁਸਾਰ ਢਾਲਕੇ ਮਿਸਲਾਂ ਮੁਕੰਮਲ ਕਰ ਲਈਆਂ ਗਈਆਂ। ਤਿੰਨ.......ਇਕ ਨੇ ਤਾਂ ਹੇਠਲੀ....... ਦਿੱਤੀ ਗਈ ਫਾਂਸੀ .......ਜਾਣ ਕੇ ਕਾਲੇ.... ਦੇਣ ਲਈ ਸਿਫਾਰਸ਼ ਕੀਤੀ, ਪਰ ਦੋਹਾਂ ਨੇ ਫਾਂਸੀ ਦੀ ਸਜ਼ਾ ਹੀ ਬਹਾਲ ਰੱਖੀ। ਸ੍ਰੀਮਾਨ ਸੂਬਾ ਗਿਆਨੀ ਸਿੰਘ ਜੀ ਤੇ ਰਤਨ ਸਿੰਘ ਜੀ ਉਕਾ ਹੀ ਨਿਰਦੋਸ਼ ਸਨ ਪਰ ਇਨ੍ਹਾਂ ਨੂੰ ਹਿਠਾੜ ਵਗੈਰਾ ਇਲਾਕੇ ਦਾ ਸਰਗਰਮ ਮੁਖੀ ਜਾਣਕੇ ਅੰਗਰੇਜ਼ ਹਾਕਮਾਂ ਨੇ ਮੌਤ ਦੇ ਘਾਟ ਉਤਾਰਨਾ ਹੀ ਬਿਹਤਰ ਜਾਣਿਆਂ।

ਗਿਆਨੀ ਸਿੰਘ ਜੀ ਦੀ ਤੀਖਣ ਬੁੱਧੀ ਜਾਣਦੀ ਸੀ ਕਿ ਇਸ ਨਾਟਕ ਦੇ ਪਿੱਛੇ ਕੀ ਹੋ ਰਿਹਾ ਹੈ। ਉਹਨਾਂ ਨੂੰ ਫਾਹੇ ਲਾਣ ਦੀ ਸਜ਼ਾ ਦਿੱਤੇ ਜਾਣ ਦਾ ਮਨੋਰਥ ਕੀ ਹੈ ? ਏਸ ਲਈ ਜਦੋਂ ੨੬ ਨਵੰਬਰ ੧੮੭੧ ਵਾਲੇ ਦਿਨ ਲੁਧਿਆਣਾ ਜੇਲ੍ਹ ਦੇ ਬਾਹਰਵਾਰ ਇਨ੍ਹਾਂ ਦੂਹਾਂ ਸਰੀਰਾਂ ਨੂੰ ਫਾਹੇ ਲਾਣ ਲਈ ਅੰਗਰੇਜ਼ ਅਧਿਕਾਰੀ ਤਿਆਰ ਹੋਏ ਤਾਂ ਇਹਨਾਂ ਬਹਾਦਰ ਸਿੰਘਾਂ ਦੇ ਅੰਦਰ ਕੋਈ ਡਰ-ਭੈ ਨਹੀਂ ਸੀ। ਸਗੋਂ ਚਿਹਰਿਆਂ ਤੇ ਲਾਲੀਆਂ ਦਗਦੀਆਂ ਸਨ। ਠੀਕ ਹੀ ਹੈ, ਉੱਚੇ ਆਦਰਸ਼ ਲਈ ਕੁਰਬਾਨ ਹੁੰਦਿਆਂ ਜਾਂ ਨਿਰਦੋਸ਼ ਸਜ਼ਾ ਪਾਂਦਿਆਂ ਦਲੇਰ ਤੇ ਸਮਝਦਾਰ ਆਦਮੀ ਕਦੇ ਵੀ ਡੋਲਦੇ ਨਹੀਂ, ਸਗੋਂ ਇਕ ਅਕਾਲ ਤੇ ਭਰੋਸਾ ਰੱਖਦਿਆਂ ਸਤਿਗੁਰੂ ਦੇ ਚਰਨਾਂ ਵਿਓ ਮਨ ਬਿਰਤੀ ਲਾਂਦਿਆਂ ਉਹ ਜਾਨ ਘੋਲ ਘੁਮਾਣ ਵਿਚ ਹੀ ਉਸਦੀ ਰਜ਼ਾ ਸਮਝਦੇ ਹਨ।

ਉਸ ਵੇਲੇ ਦੀ ਸਿੰਘਾਂ ਦੀ ਸਪਿਰਟ ਬਿਆਨ ਕਰਦੀਆਂ, ਭਾਈ ਸੰਤੋਖ ਸਿੰਘ ਜੀ ਲਿਖਤ ਸਤਿਗੁਰੂ ਬਿਲਾਸ ਦੀਆਂ ਉਹ ਸਤਰਾਂ ਦੂਹਰਾ ਦੇਣੀਆਂ ਜ਼ਰੂਰੀ ਸਮਝਦਾ ਹਾਂ, ਜਿਨ੍ਹਾਂ

ਦਾ ਵਾਕ-ਅੰਸ਼ ਇਸ ਮਜ਼ਮੂਨ ਦਾ ਸਿਰ ਲੇਖ ਹੈ ਤੇ ਜੋ ਚਿਰ ਕਾਲ ਤੱਕ ਦੇਸ਼ ਭਗਤੀ ਤੇ ਗਊ ਗਰੀਬ ਹਿਤ ਜਾਨਾਂ ਕੁਰਬਾਨ ਕਰਨ ਵਾਲਿਆਂ ਨੂੰ ਰੌਸ਼ਨੀ ਪ੍ਰਦਾਨ ਕਰਦਾ ਰਹੇਗਾ।

ਸਤਿਗੁਰੂ ਬਿਲਾਸ ਵਿਚ ਸ੍ਰੀਮਾਨ ਸੂਬਾ ਗਿਆਨੀ ਸਿੰਘ ਜੀ ਤੇ ਭਾਈ ਰਤਨ ਸਿੰਘ ਜੀ ਦੀ ਸ਼ਹੀਦੀ ਦਾ ਅੰਤਮ ਹਾਲ ਇੰਜ ਲਿਖਿਆ ਹੈ—

'ਫਾਂਸੀ ਵਾਲੇ ਦਿਨ ਦਹੀਂ ਨਾਲ ਇਸ਼ਨਾਨ ਕੀਤਾ, ਚਿੱਟੀਆਂ ਪੁਸ਼ਾਕਾਂ ਕਹਿਕੇ ਬਣਵਾਈਆਂ ਸਨ। ਚਿੱਟੀਆਂ ਪੁਸ਼ਾਕਾਂ ਨਾਲ ਚੜ੍ਹਾਂਗੇ। ਇਹ ਨੀਲੀ ਨਹੀਂ ਪਾਵਣੀ ਹੈ। ਨਾਲੇ ਤੰਦੀ ਨਹੀਂ ਗਲ ਵਿਚ ਪਾਵਣੀ। ਪੱਟ ਕੀਆਂ ਲਾਸਾਂ ਬਣਵਾਈਆਂ ਸੀਆਂ ਕਹਿਕੇ। ਫਾਂਸੀ ਗਡਵਾਈ। ਫੌਜਾਂ ਆਈਆਂ ਹੋਰ ਲੋਕ ਭੀ ਬਹੁਤ ਆਏ ਦੇਖਣ ਧਰਮ ਕੇ ਨਮਿੱਤ ਸਿੰਘ ਸ਼ਹੀਦ ਹੁੰਦੇ ਹੈ। ਬਾਬਾ ਗਿਆਨ ਸਿੰਘ ਨੂੰ ਲਾਲੀਆਂ ਦਗਦੀਆਂ ਹਨ। ਫਰੰਗੀ ਬੇਗੁਨਾਹਾਂ ਦੋਹਾਂ ਨੂੰ ਫਾਂਸੀ ਦੇਣ ਲੱਗੇ ਹੈਂ, ਕਤਲ ਵਿਚ ਨਾ ਸੇ। ਮੁਕਬਲਾਂ ਦੇ ਕਹੇ ਕਹਾਏ। ਬਾਬਾ ਗਿਆਨਾ ਸਿੰਘ ਨੇ (ਰਤਨ ਸਿੰਘ ਨੂੰ) ਬਚਨ ਕੀਤਾ। ਚੂਕਾ ਨਿਹੋਰਾ ਮੇਰੀ ਸਖੀ ਸਹੇਰੀ। ਭਰਮ ਗਇਆ ਗੁਰ ਪਿਰ ਸੰਗ ਮੇਰੀ। ਜਾਂ ਬਾਬੇ ਗਿਆਨਾ ਸਿੰਘ ਤਖਤੇ ਪਰ ਚੜ੍ਹੇ ਤਾਂ ਬੋਲਾ ਕੀਤਾ। ਖ਼ਿਲਿਆ ਮੂੰਹ ਤੇ ਸਾਹਮਣੇ ਰੱਖ ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕੱਟਕੇ ਫੇਰ ਆਇਆ ਜਾਣ, ਜੁਆਨ ਹੋਕੇ ਬਦਲੇ ਲਵਾਂਗੇ।

ਸੁਣ ਓਇ ਬਿਲਿਆ ਤੇਰੀ ਮਤ ਮਾੜੀ ਦੇਖੀ ਹੈ। ਤੁਹਾਡੀ ਅਦਾਲਤ ਨਹੀਂ ਹੈ। ਬੇਅਦਾਲਤੀ ਹੋਣੇ ਲਗੀ ਹੈ। ਮੈਨੂੰ ਮਾਰਕੇ ਕੋਈ ਬੰਦ ਤਾਂ ਨਹੀਂ ਹੋਇ ਜਾਣੇ ਹੈਂ। ਜਿਨ੍ਹਾਂ ਨੇ ਤੁਹਾਨੂੰ ਮਾਰਨਾ ਹੈ, ਸੋ ਰਾਮਦਾਸਪੁਰੇ ਮੇਂ ਬੈਠਾ ਹੈ। ਪਾਛੇ ਤੁਹਾਡਾ ਨਾਸ ਕਰਸੀ। ਇਹ ਤਾਂ ਅਜੇ ਮੁੰਡਿਆਂ ਕੀ ਖੇਡ ਹੋਈ ਹੈ। ਸ਼ੇਸ਼ਨਾਗ ਤਾਂ ਬੈਠਾ ਹੈ ਪਾਛੇ ਤੁਹਾਡਾ ਨਾਸ ਕਰਸੀ! ਜੋ ਇਕ ਦੋ ਸਰਪ ਮਾਰ ਦੀਏ ਤਾਂ ਕੀ ਹੂਆ। ਤੁਹਾਡਾ ਕਾਲ ਤੁਹਾਡੇ ਸਿਰ ਉੱਤੇ ਬੈਠਾ ਹੈ.... ਅਸੀਂ ਭੀ ਕਿਧਰੇ ਨਹੀਂ ਜਾਣਾ ਹੈ, ਕੋਈ ਮਾਊ ਜਣੇਗੀ ਨਵੇਂ ਚੋਲੇ ਪਾਇਕੇ ਜੁਆਨ ਹੋਇਕੇ.....ਤੁਸਾਂ ਦੇ ਤਹਿਤ ਨੂੰ ਉਠਾਵਾਂਗੇ। ਤੁਸਾਂ ਦੇ ਸਾਥ ਲੜਾਈ ਕਰਾਂਗੇ।'

ਇਨ੍ਹਾਂ ਸਰਲ ਸ਼ਬਦਾਂ ਵਿਚ ਕਿਸੇ ਹੋਰ ਚਤੁਰਾਈ ਦੀ ਗੁੰਜਾਇਸ਼ ਨਹੀਂ। ਆਪ, ਲੋਕ-ਅਦਾਲਤਾਂ ਦੇ ਜੱਜ ਨੇ ਅੰਗਰੇਜ਼ ਅਦਾਲਤਾਂ ਦੇ ਨਿਆਉਂ ਦਾ ਭਾਂਡਾ ਚੁਰਾਹੇ ਵਿਚ ਭੰਨਿਆ ਹੈ। ਖਰੀਆਂ ਖਰੀਆਂ ਮੂੰਹ ਤੇ ਆਖੀਆਂ ਹਨ।

ਇਸ ਘਟਨਾ ਨੂੰ ਹੋਇਆ ਨੌਂ ਦਹਾਕੇ ਬੀਤਣ ਨੂੰ ਨੇ। ਪਰ ਕਰੀਬ ਦੋ ਦਹਾਕੇ ਪਹਿਲਾਂ ਹੀ ਸ਼ਹੀਦ ਦੇ ਬੋਲਾਂ ਨੇ ਅਜੇਹੀ ਦੁਨੀਆਂ ਸਿਰਜ ਦਿੱਤੀ ਜਿਸ ਵਿਚ ਹਿੰਦ ਦਾ ਹਰੇਕ ਬੱਚਾ ਗਿਆਨੀ ਸਿੰਘ ਜੀ ਦਾ ਰੂਪ ਜਾਪਦਾ ਸੀ। ਉਦੇ-ਅਸਤ ਤੱਕ ਇਕ ਛਤਰ ਰਾਜ ਕਰਨ ਵਾਲਾ ਬਰਤਾਨਵੀ ਸਾਮਰਾਜ ਇਕ ਨੁਕਰੇ ਜਾ ਲੱਗਾ ਹੈ। ਤੇ ਇਹੋ ਲਹੂ ਰੰਗੇ ਜਜ਼ਬੇ ਭਰੇ ਬੋਲ ਹਨ, ਜਿਨ੍ਹਾਂ ਨੂੰ ਦੁਨੀਆ ਵਿਚ ਅਜੇ ਵੀ ਅਧੀਨ ਦੇਸ਼ਾਂ ਦੇ ਵਾਸੀ ਸੱਚੇ ਦੇਸ਼ ਭਗਤ ਮੁੜ ਮੁੜ ਆਖਕੇ ਵਤਨ ਦੀ ਧਰਤੀ ਨੂੰ ਪਰਾਈ ਗੁਲਾਮੀ ਤੋਂ ਨਜਾਤ ਦਿਵਾਣ ਲਈ ਕੁਰਬਾਨ ਹੋ ਰਹੇ ਹਨ।

ਹਿੰਦੁਸਤਾਨ ਆਜ਼ਾਦ ਹੈ। ਸ਼ਹੀਦਾਂ ਦੀਆਂ ਯਾਦਗਾਰਾਂ ਉਸਾਰੀਆਂ ਅਤੇ ਬਨਾਈਆਂ ਜਾ ਰਹੀਆਂ ਹਨ। ਪਰ ਕੀ ਅਜੇ ਉਹ ਆਦਰਸ਼ ਪੂਰੇ ਹੋਏ ਨੇ ਜਿਨ੍ਹਾਂ ਦੀ ਪੂਰਣਤਾ ਲਈ ਹਜ਼ਾਰਾਂ ਦੇਸ਼ ਪ੍ਰੇਮੀਆਂ ਨੇ ਜਾਨਾਂ ਹੂਲੀਆਂ। ਕੀ ਅੱਜ ਗਊ ਗਰੀਬ ਦੇ ਗਲੇ ਤੋਂ ਛੁਰੀ ਚੁੱਕੀ ਗਈ ਹੈ ? ਕੀ ਅੱਜ ਹਰੇਕ ਭਾਰਤੀ ਨੂੰ ਸਹੀ ਨਿਆਉਂ ਮਿਲ ਰਿਹਾ ਹੈ ? ਅਖਬਾਰਾਂ ਨੂੰ ਵਾਚਿਆਂ ਪਤਾ ਲਗਦਾ ਹੈ ਕਿ ਅਸੀਂ ਅਜੇ ਵੀ ਆਪਣੇ ਸ਼ਹੀਦਾਂ ਨੂੰ ਸੱਚੀਆਂ ਸ਼ਰਧਾਂਜਲੀਆਂ ਨਹੀਂ ਦੇ ਰਹੇ।

## ਭਾਰਤ ਦੀ 'ਦੁੱਧ-ਮਲਕਾ'

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰਾਜਸੀ ਅਤੇ ਸਮਾਜਿਕ ਪ੍ਰੋਗਰਾਮ ਵਿਚ ਗਊ ਰੱਖਿਆ ਦਾ ਮਸਲਾ ਵੀ ਸੀ। ਸਾਰਾ ਜਹਾਨ ਜਾਣਦਾ ਹੈ ਕਿ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਮਸਤਾਨੇ ਆਸ਼ਕਾਂ ਨੇ ਇਕ ਵਾਰ [illegible] ਜੀ ਦੀ ਜਰਾਂਦ-ਯੋਗ ਅਵਗਿਆ ਕਰਕੇ ਗਊ-ਬੱਧ ਦੇ ਅਡਿਆਂ ਤੇ ਹਮਲਾ ਕਰਕੇ ਉਸਦੇ ਭਿਆਨਕ ਤੋਂ ਭਿਆਨਕ ਨਤੀਜੇ ਭੁਗਤੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਗਊ ਦੇ ਮਸਲੇ ਨੇ ਇਕ ਵਖਰੀ ਸ਼ਕਲ ਲੈ ਲਈ। ਜਿਸ ਹਿੰਦੂ ਧਰਮ ਦੀ ਪ੍ਰਤੀਕ ਕੇਵਲ ਗਊ ਹੀ ਸੀ, ਉਸ ਵਿਚ ਏਨਾ ਪ੍ਰੀਵਰਤਨ ਆ ਗਿਆ। ਉਹਦੇ ਰਾਜਸੀ ਪ੍ਰਤੀਨਿਧਾਂ ਨੇ ਕਾਨੂੰਨੀ ਤੌਰ ਤੇ, ਨਕਾਰਾ ਗਊਆਂ ਦਾ ਕਤਲ ਹੋਣਾ ਮੰਨ ਲਿਆ ਤੇ ਹਿੰਦੂ ਦੁਕਾਨਦਾਰਾਂ ਨੇ ਖੱਲਾਂ ਦਾ ਵਪਾਰ ਸ਼ੁਰੂ ਕਰ ਦਿੱਤਾ ਅਤੇ ਅਣਜੰਮੇ ਵੱਛੇ ਵੱਛੀਆਂ ਦਾ ਕੂਲਾ ਬੁਰਦਾਰ ਚਮੜਾ ਪ੍ਰਾਪਤ ਕਰਨ ਲਈ ਗਭਣ ਗਊਆਂ ਦਾ ਖਾਤਮਾ ਕਰਵਾਣਾ ਵੀ ਵਿਉਪਾਰ ਵਿਚ ਸ਼ਾਮਲ ਕਰ ਲਿਆ। ਰਾਜਸੀ ਅਖਾੜੇ ਵਿਚ ਏਹ ਨਾਅਰਾ ਉਠਿਆ ਕਿ ਚੂੰਕਿ ਭਾਰਤੀ ਗਊਆਂ ਦੁੱਧ ਥੋੜ੍ਹਾ ਦਿੰਦੀਆਂ ਤੇ ਖਾਣਾ ਬਹੁਤਾ ਖਾਂਦੀਆਂ ਹਨ, ਇਸ ਲਈ ਇਨ੍ਹਾਂ ਦਾ ਵਿਨਾਹ ਹੀ ਜ਼ਰੂਰੀ ਹੈ, ਵਧੀਆ ਨਸਲ ਦੀਆਂ ਬਾਹਰੋਂ ਗਊਆਂ ਲਿਆਕੇ ਪਾਲਣੀਆਂ ਚਾਹੀਦੀਆਂ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਚੈਲਿੰਜ ਨੂੰ ਪ੍ਰਵਾਨ ਕਰਕੇ ਨਾਮਧਾਰੀ ਪਸ਼ੂਸ਼ਾਲਾ ਸ੍ਰੀ ਜੀਵਨ ਨਗਰ ਵਿਚ ਮਹਾਨਤਮ ਨਤੀਜੇ ਬ੍ਰਾਮਦ ਕਰਨ ਲਈ ਗਊਆਂ ਦੀ ਨਸਲ ਵੱਲ ਵਧੇਰੇ ਧਿਆਨ ਦਿੱਤਾ।

ਭਾਰਤ ਦਾ ਵੈਟਰਨਰੀ ਮਹਿਕਮਾ ਜਾਣਦਾ ਹੈ ਕਿ ਸ੍ਰੀ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਾਪਤ ਕੀਤੇ ਟੀਚੇ ਭਾਰਤ ਵਿਚ ਰੀਸ ਕਰਨ ਯੋਗ ਹੋ ਗਏ। ਸ੍ਰੀ ਜੀਵਨ ਨਗਰ ਦੀ ਇਕ ਸਾਹੀਵਾਲ ਗਊ ੭੬ ਪਾਊਂਡ ਰੋਜ਼ਾਨਾ ਦੁੱਧ ਦੇਣ ਤੱਕ ਅਪੜੀ।

ਪਰ ਹੁਣ ਸਤਿਗੁਰੂ ਜੀ ਦੇ ਲਗਾਏ ਬੂਟੇ ਦੇ ਫਲ ਹੋਰ ਵੀ ਮਾਣ ਕਰਨ ਯੋਗ ਹੋ ਗਏ।

ਪਿਛਲੇ ਚਹੁੰ ਸਾਲਾਂ ਤੋਂ ਹਰਿਆਣਾ ਨਸਲ ਦੀ ਇਕ ਗਊ 'ਪੁਤਲੀ' ਹਰ ਸਾਲ ਹੀ, ਸਰਬ ਭਾਰਤੀ ਦੁੱਧ ਮੁਕਾਬਲੇ ਵਿਚੋਂ ਅੱਵਲ ਰਹਿਕੇ ੨-੨ ਹਜ਼ਾਰ ਰੁਪੈ ਦੇ ਨਕਦ ਇਨਾਮ ਜਿਤਦੀ ਰਹੀ ਹੈ। ਤੇ ਸੰਨ ੧੯੬੪ ਵਿਚ ਜਦੋਂ ਉਸਨੇ ੬੩ ਪੌਂਡ ਦੁੱਧ ਦੇਕੇ ਭਾਰਤ ਦੀਆਂ ਤਮਾਮ ਗਊ ਨਸਲਾਂ ਨੂੰ ਚੈਲਿੰਜ ਕੀਤਾ ਤਾਂ ਸਰਕਾਰ ਨੇ ਉਸਦਾ ਵਧੇਰੇ ਸਨਮਾਨ ਕਰਨਾ ਯੋਗ ਜਾਤਾ। ਨੀਮ ਸਰਕਾਰੀ ਸੰਸਥਾ 'ਗੋਸੰਵਰਧਨ' ਦੇ ਇਕ ਪ੍ਰਤੀਨਿਧ ਨੇ 'ਪੁਤਲੀ' ਨੂੰ ਭਾਰਤ ਦੀ 'ਦੁੱਧ ਮਲਕਾ' ਦੱਸ ਕੇ ਇਕ ਲੇਖ ਲਿਖਿਆ। ਸਰਕਾਰ ਵਲੋਂ 'ਪੁਤਲੀ' ਨੂੰ ਸਭ ਤੋਂ ਵੱਧ ਦੁੱਧ ਉਤਪਾਦਨ ਕਰਨ ਵਾਲੀ ਐਲਾਨ ਕਰਕੇ, ਤੇ ਲਗਾਤਾਰ ਜੇਤੂ ਰਹਿਣ ਕਰਕੇ ੫੦੦੦ ਇਨਾਮ ਪ੍ਰਵਾਨ ਕੀਤਾ ਅਤੇ ਇਸਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ-ਰਤਨ' ਦਾ ਸਰਵੋਤਮ ਸਨਮਾਨ ਦੇਣ ਦਾ ਫੈਸਲਾ ਕੀਤਾ।...

## ਅਮਾਨਤ ਦੀ ਵਾਪਸੀ

ਮਹਾਂਪੁਰਖ ਰਾਬੀ ਮਿਅਰ ਇਕ ਯਹੂਦੀ ਅਧਿਆਪਕ ਸੀ। ਸਵੇਰੇ ਹੀ ਘਰੋਂ ਨਿਕਲਿਆ ਤੇ ਸਕੂਲ ਵਿਚ ਪੁੱਜਾ ਜਿਥੇ ਉਹ ਵਿਦਿਆਰਥੀਆਂ ਨੂੰ ਸਿਖਿਆ ਦਿੰਦਾ ਸੀ। ਉਥੇ ਆਪਣੇ ਭਾਸ਼ਨ ਵਿਚ ਯਹੂਦੀਆਂ ਦੀ ਧਾਰਮਕ ਪੁਸਤਕ ਚੋਂ ਉਪਦੇਸ਼ ਦਿਤਾ। ਪਰਮਾਤਮਾ ਦੀ ਪਰਮ ਪੱਤਾ, ਕੁਰਬਾਨੀ ਦੇ ਮਾਰਗ ਦੀ ਗਲ ਕੀਤੀ, ਅਰਦਾਸ ਅਤੇ ਸੇਵਾ ਦਾ ਮਹੱਤਵ ਦੱਸਿਆ ਜਿਸ ਰਾਹੀਂ ਮੱਨੁਖ ਮੁਕਤੀ ਪਾ ਸਕਦਾ ਹੈ।

ਰਾਬੀ ਦੇ ਦੋ ਬਹੁਤ ਖੂਬਸੂਰਤ ਪੁੱਤਰ ਸਨ। ਉਹਨਾਂ ਨੂੰ ਉਹ ਬਹੁਤ ਪਿਆਰ ਕਰਦਾ ਸੀ। ਉਹਦੇ ਘਰ ਵਿਚੋਂ ਗੈਰ ਹਾਜ਼ਰੀ ਸਮੇਂ ਯਕਦਮ ਬਚਿਆਂ ਨੂੰ ਕੁਝ ਹੋਇਆਂ ਅਤੇ ਇਸ ਤੋਂ ਪਹਿਲਾਂ ਕਿ ਕੋਈ ਉਪਾਓ ਹੁੰਦਾ ਉਹ ਸਰੀਰ ਤਿਆਗ ਗਏ। ਉਹਨਾਂ ਦੀ ਮਾਤਾ ਨੇ ਆਰਾਮ ਨਾਲ ਉਹਨਾਂ ਨੂੰ ਚੁਕਿਆ ਤੇ ਅੰਦਰਲੇ ਕਮਰੇ ਵਿਚ ਲੈ ਜਾ ਕੇ ਉਪਰ ਚਿੱਟੀ ਚੱਦਰ ਪਾ ਕੇ ਲਿਟਾ ਦਿੱਤੇ।

ਜਦੋਂ ਰਾਬੀ ਵਾਪਸ ਘਰ ਆਇਆ ਤਾਂ ਉਸ ਪੁਛਿਆ ਕਿ ਮੇਰੇ ਪੁੱਤਰ ਅਜ ਸਕੂਲ ਨਹੀਂ ਆਏ। ਮੈਨੂੰ ਉਹਨਾਂ ਦਾ ਬਹੁਤ ਫਿਕਰ ਅਤੇ ਵਗੋਚਾ ਲਗਾ ਰਿਹਾ ਹੈ।

ਧਰਮ ਪਤਨੀ ਨੇ ਜੁਆਬ ਨਹੀਂ ਦਿੱਤਾ। ਉਹਨੇ ਉਹਦੇ ਸਾਹਮਣੇ ਇਹ ਆਖਦਿਆਂ ਖਾਣਾ ਲਿਆ ਰਖਿਆ ਕਿ ਤੁਸੀਂ ਸਾਰਾ ਦਿਨ ਸਖ਼ਤ ਕੰਮ ਕਰ ਕਰ ਕੇ ਥੱਕ ਗਏ ਹੋ। ਕੁਝ ਛੱਕ ਕੇ ਤਾਜ਼ਾ ਦਮ ਹੋਵੋ।

ਰਾਬੀ ਨੂੰ ਭੁੱਖ ਲਗੀ ਸੀ ਉਸ ਨੇ ਸਾਹਮਣੇ ਰਖਿਆ ਖਾਣਾ ਝੱਟ ਛੱਕ ਲਿਆ ਅਤੇ ਪੁਛਿਆ ਮੇਰੇ ਪੁੱਤਰ ਕਿਥੇ ਹਨ?

ਪਤਨੀ ਨੇ ਕਿਹਾ ਉਹ ਬਹੁਤੇ ਦੂਰ ਨਹੀਂ ਹਨ।

ਜਦੋਂ ਉਹ ਖਾਣਾ ਖਾ ਚੁੱਕਾ ਤਾਂ ਪਤਨੀ ਨੇ ਪੁੱਛਿਆ ਜੀ ਮੈਂ ਇਕ ਗਲ ਆਪ ਤੋਂ ਪੁਛਣੀ ਹੈ। ਪੁੱਛ ਕੀ ਪੁਛਣਾ ਹੈ ਪਰ ਪਹਿਲਾਂ ਦਸ ਕੇ ਬੱਚੇ ਕਿੱਥੇ ਹਨ ? ਮੈਨੂੰ ਉਹਨਾਂ ਦੇ ਸੋਹਣੇ ਮੁਖ ਦਿਖਾਈ ਨਹੀਂ ਦੇ ਰਹੇ ਹਨ। ਉਹਨਾਂ ਦੀਆਂ ਕਿਲਕਾਰੀਆਂ ਨਹੀਂ ਸੁਣ ਰਹੀਆਂ।

ਪਰ ਪਤਨੀ ਨੇ ਆਪਣੀ ਗਲ ਸ਼ੁਰੂ ਕਰ ਦਿਤੀ।

ਜੀ ਬੇਨਤੀ ਇਸ ਤਰ੍ਹਾਂ ਹੈ ਕਿ ਕੁਝ ਸਮਾਂ ਪਹਿਲਾਂ ਮੈਨੂੰ ਕਿਸੇ ਵਿਅਕਤੀ ਨੇ ਦੋ ਬਹੁਤ ਕੀਮਤੀ ਲਾਲ ਦਿਤੇ ਸਨ ਸੰਭਾਲ ਕੇ ਰਖਣ ਵਾਸਤੇ। ਜੇ ਉਹ ਵਾਪਸ ਮੰਗ ਲਵੇ ਤਾਂ ਮੈਂ ਉਹਨਾਂ ਨੂੰ ਵਾਪਸ ਕਰ ਦਿਆਂ ਜਾਂ ਕੋਲ ਹੀ ਰੱਖਾਂ।

ਮਹਾਤਮਾ ਰਾਬੀ ਨੇ ਹੈਰਾਨ ਹੋ ਕੇ ਉੱਤਰ ਦਿਤਾ ਇਸ ਮਾਮਲੇ ਵਿਚ ਰਾਬੀ ਮਿਅਰ ਨੂੰ ਕੋਈ ਭਰਮ ਭੁਲੇਖਾ ਨਹੀਂ ਹੋਣਾ ਚਾਹੀਦਾ। ਜਾਓ ਅਤੇ ਬਗੈਰ ਦੇਰੀ ਦੇ ਉਹ ਲਾਲ ਉਸ ਨੂੰ ਵਾਪਸ ਕਰੋ ਜਿਸ ਦੇ ਵੀ ਉਹ ਹਨ।

ਤਦ ਉਹ ਆਪਣੇ ਪਤੀ ਨੂੰ ਅੰਦਰ ਵਾਲੇ ਕਮਰੇ ਵਿਚ ਲੈ ਗਈ ਜਿਥੇ ਉਹ ਦੋ ਬੱਚੇ ਮਰੇ ਹੋਏ ਲੰਮੇ ਪਏ ਹੋਏ ਸਨ ਅਤੇ ਉਹਨਾਂ ਦੇ ਮੂੰਹ ਤੋਂ ਚਾਦਰ ਚੁੱਕ ਦਿਤੀ। ਜਦੋਂ ਰਾਬੀ ਨੇ ਆਪਣੇ ਦੋਵੇਂ ਸੁੰਦਰ ਪੁੱਤਰ ਮਰੇ ਹੋਏ ਦੇਖੇ ਤਾਂ ਸਿਰ ਤੋਂ ਪੈਰਾਂ ਤਕ ਉਹਨੂੰ ਕੰਬਣੀ ਛਿੜ ਗਈ ਉਹ ਉਚੀ ਉਚੀ ਕੂਕਣ ਲਗਾ "ਉਹ ਮੇਰੇ ਬਚਿਓ ਮੇਰੇ ਲਾਡਲਿਓ ਮੇਰੀ ਜ਼ਿੰਦਗੀ ਦੇ ਆਸਰਿਓ, ਮੇਰੇ ਜੀਵਨ ਦੀ ਉਮੀਦੋ—"

ਪਤਨੀ ਨੇ ਆਪਣੇ ਪਤੀ ਵਲ ਭਰੀਆਂ ਅਖੀਆਂ ਨਾਲ ਵੇਖਿਆ ਤੇ ਕਿਹਾ।

"ਤੁਸਾਂ ਹੁਣੇ ਤਾਂ ਮੈਨੂੰ ਦਸਿਆ ਸੀ ਕਿ ਸਾਨੂੰ ਦੂਸਰੇ ਦੀ ਅਮਾਨਤ ਤੁਰੰਤ ਉਸਨੂੰ ਵਾਪਸ ਕਰ ਦੇਣੀ ਚਾਹੀਦੀ ਹੈ ? ਪਰਮਾਤਮਾ ਨੇ ਸਾਨੂੰ ਇਹ ਦੋ ਲਾਲ ਅਮਾਨਤ ਵਜੋਂ ਦਿੱਤੇ ਸਨ ਉਹ ਹੀ ਲੈ ਗਿਆ ਹੈ। ਪਰਮਾਤਮਾ ਦਾ ਸ਼ੁਕਰ ਹੈ ਉਸ ਆਪਣੀ ਚੀਜ਼ ਵਾਪਸ ਲੈ ਕੇ ਸਾਨੂੰ ਸੁਰਖ਼ਰੂ ਕੀਤਾ ਹੈ—

*—ਜੇ. ਪੀ. ਵਾਸਵਾਨੀ*

*"ਗਲਿੰਪਸਿਸ ਇਨ ਟੂ ਗਰੇਟ ਲਾਈਵਜ਼"*

# ਦੇਸ਼-ਨਿਕਾਲਾ

*—ਤਾਰਾ ਸਿੰਘ ਅਨਜਾਣ*

ਮਾਘ ਦਾ ਮਹੀਨਾ ਸੀ। ਮੀਂਹ ਪੈਣ ਕਰਕੇ ਤੇ ਠੱਕਾ ਵੱਜਣ ਕਰਕੇ ਠੰਢ ਬਹੁਤ ਜ਼ਿਆਦਾ ਸੀ। ਰੇਤੀਲਾ ਇਲਾਕਾ ਹੋਣ ਕਰਕੇ ਰਾਤ ਤਾਂ ਹੋਰ ਵੀ ਠੰਢੀ ਸੀ, ਠੰਢੀ ਯੱਖ। ਲੋਕ ਆਪਣੇ-ਆਪਣੇ ਘਰਾਂ ਵਿਚ, ਬੂਹੇ ਬਾਰੀਆਂ ਬੰਦ ਕਰਕੇ, ਰਜਾਈਆਂ ਵਿਚ ਨਿੱਘੇ ਹੋਏ ਪਏ ਸਨ। ਪਰ ਭੈਣੀ ਸਾਹਿਬ ਦੇ ਕੁਝ ਲੋਕ ਆਪਣੇ ਮਹਿਬੂਬ ਦੀ ਉਡੀਕ ਵਿਚ ਜਾਗ ਰਹੇ ਸਨ। ਉਹ ਬੇਚੈਨ ਸਨ ਕੱਛਾਂ ਵਿਚ ਹੱਥ ਦੇ ਕੇ ਏਧਰ ਉਧਰ ਫਿਰ ਰਹੇ ਸਨ। ਕਈਆਂ ਨੇ ਬੁੱਕਲਾਂ ਮਾਰੀਆਂ ਹੋਈਆਂ ਸਨ। ਉਹ ਠੱਕੇ ਦੀ ਮਾਰ ਤੋਂ ਬਚਣ ਲਈ ਪਿੱਪਲਾਂ ਬੋਹੜਾਂ ਦੇ ਤਣਿਆਂ ਉਹਲੇ ਹੋ ਹੋ ਜਾਂਦੇ। ਨਜ਼ਰਾਂ ਪਿੰਡ ਦੇ ਰਾਹ ਤੇ ਟਿੱਕੀਆਂ ਹੋਈਆਂ ਸਨ। ਸਭ ਚੁੱਪ, ਮਾਲਾ ਫੇਰ ਰਹੇ ਸਨ, ਭਜਨ ਕਰ ਰਹੇ ਸਨ। ਕਦੀ ਕਦੀ ਡੁੱਬ ਡੁਬਈਆਂ ਨਜ਼ਰਾਂ ਨਾਲ ਦੂਜੇ ਵੱਲ ਵੇਖ ਕੇ ਨੀਵੀਂ ਪਾ ਲੈਂਦੇ, ਇਕ ਹਉਕਾ ਜਿਹਾ ਭਰਕੇ।

ਸਭੇ ਬੜੀ ਬੇਸਬਰੀ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਇੰਤਜ਼ਾਰ ਕਰ ਰਹੇ ਸਨ। ਸਤਿਗੁਰੂ ਰਾਮ ਸਿੰਘ ਜੀ ਡਿਪਟੀ ਕਮਿਸ਼ਨਰ ਲੁਧਿਆਣਾ ਦੇ ਸੱਦੇ ਤੇ ਮਲੌਦ ਗਏ ਹੋਏ ਸਨ। ਜਿੱਥੇ ਉਸਨੇ ਆਪ ਨੂੰ, ਕੂਕਿਆਂ ਹੱਥੋਂ ਦਰੋਗੇ ਤੇ ਕਾਜ਼ੀ ਦੇ ਮਾਰੇ ਜਾਣ ਦਾ ਉਲਾਂਭਾ ਦਿੱਤੀ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੂਕਾ ਲਹਿਰ ਦੇ ਬਾਨੀ ਸਨ। ਆਪਨੇ ਆਪਣੇ ਪੈਰੋਕਾਰਾਂ ਨੂੰ ਵਿਦੇਸ਼ੀ ਚੀਜ਼ਾਂ ਦਾ ਬਾਈਕਾਟ ਕਰਨ ਦਾ, ਸਰਕਾਰ ਨਾਲ ਨਾ ਮਿਲਵਰਤਣ ਕਰਨ ਦਾ ਸਬਕ ਦਿੱਤਾ। ਆਪ ਨੇ ਨਾਮ ਸਿਮਰਣ ਅਤੇ ਸੁਚ ਸੋਧ ਨੂੰ ਅਪਨਾਉਣ ਤੇ ਬਲ ਦਿੱਤਾ। ਗਊ ਗਰੀਬ ਦੀ ਰੱਖਿਆ ਕਰਨੀ ਆਪ ਦਾ ਉਪਦੇਸ਼ ਸੀ। ਮਾਸ, ਸ਼ਰਾਬ ਤੇ ਹੋਰ ਨਸ਼ਿਆਂ ਦਾ ਤਿਆਗ ਕਰਨਾ ਹਰ ਕੂਕੇ ਲਈ ਜ਼ਰੂਰੀ ਸੀ।

ਉੱਚੀ ਸੁੱਚੀ, ਮਾਣ ਮਰਿਆਦਾ ਵਾਲੀ ਇਹ ਲਹਿਰ ਅੰਗਰੇਜ਼ਾਂ ਦੀਆਂ ਅੱਖਾਂ ਵਿਚ ਰੜਕਨ ਲੱਗੀ ਤਾਂ ਉਨ੍ਹਾਂ ੧੮੬੩ ਈ. ਤੋਂ ਉਸ ਦੀ ਨਿਗਰਾਨੀ ਰੱਖਣੀ ਸ਼ੁਰੂ ਕੀਤੀ। ਇਨ੍ਹਾਂ ਨੂੰ ਬਾਗੀ ਸਮਝਿਆ ਜਾਣ ਲੱਗਾ।

ਭਾਵੇਂ ਈਸਟ ਇੰਡੀਆ ਕੰਪਨੀ ਸਮਝਦੀ ਸੀ ਕਿ ੧੮੪੯ ਈ. ਵਿਚ ਸਿੱਖ ਰਾਜ ਦਾ ਅੰਤ ਕਰਕੇ ਉਸਨੇ ਪੰਜਾਬੀਆਂ ਦੇ ਦਿਲਾਂ ਤੇ ਦਿਮਾਗਾਂ ਨੂੰ ਵੀ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜਾਇਆ ਹੈ, ਉਹ ਪੀੜ੍ਹੀਆਂ ਤੱਕ ਹੁਣ ਆਜ਼ਾਦੀ ਬਾਰੇ ਸੋਚ ਵੀ ਨਹੀਂ ਸਕਣਗੇ, ਫਿਰ ਵੀ ਅੰਗਰੇਜ਼ ਗੌਰਮਿੰਟ ਦੇ ਦਿਮਾਗ ਵਿਚ ਖਲਬਲੀ ਪੈਦਾ ਹੋ ਗਈ ਸੀ। ਏਸੇ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਨੂੰ ੧੮੬੩ ਈ. ਤੋਂ ੧੮੬੭ ਈ. ਤੱਕ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਚ ਹੀ ਨਜ਼ਰ ਬੰਦ ਕਰ ਦਿੱਤਾ ਗਿਆ ਸੀ।

ਸਰਕਾਰ ਆਪ ਨੂੰ ਕੈਦ ਕਰਨਾ ਚਾਹੁੰਦੀ ਸੀ ਪਰ ਸਰਕਾਰ ਕੋਲ ਇਸ ਦਾ ਕੋਈ ਆਧਾਰ ਨਹੀਂ ਸੀ। ਏਸੇ ਲਈ ੧੮ ਅਕਤੂਬਰ ੧੮੬੬ ਈ. ਵਿਚ ਪੰਜਾਬ ਸਰਕਾਰ ਦੇ ਸਕੱਤਰ ਨੇ ਅੰਬਾਲੇ ਦੇ ਕਮਿਸ਼ਨਰ ਨੂੰ ਜਵਾਬ ਦਿੱਤਾ।

"ਤੁਹਾਡੇ ਰਾਹੀਂ ਭੇਜੀ ਸੂਚੀ ਵਿਚ ਅਜੇ ਰਾਮ ਸਿੰਘ ਨੂੰ ਫੜਨ ਲਈ ਮਾਕੂਲ ਆਧਾਰ ਨਹੀਂ।"

ਅਸਲ ਵਿਚ ਸਤਿਗੁਰੂ ਰਾਮ ਸਿੰਘ ਜੀ ਲੋਕਾਂ ਨੂੰ ਸੁੱਚ ਪਵਿਤਰਤਾ, ਧਰਮ ਕਰਮ, ਈਸ਼ਵਰ ਭਗਤੀ ਵੱਲ ਜੋੜਦੇ ਸਨ। ਉਨ੍ਹਾਂ ਨੂੰ ਸਮਾਜਿਕ ਤੇ ਸਦਾਚਾਰਕ ਪੱਖੋਂ ਚੰਗੇ ਮਨੁੱਖ ਬਣਨ ਦਾ ਉਪਦੇਸ਼ ਦੇਂਦੇ ਸਨ। ਉਹਨਾਂ ਤੋਂ ਵਹਿਮ ਭਰਮ, ਅੰਧ ਵਿਸ਼ਵਾਸ ਤੇ, ਥੋਦੇ ਪੁਰਾਣੇ ਬੇਹੂਦੇ ਰਸਮੋਂ ਰਿਵਾਜ਼ ਛੁਡਾਉਂਦੇ ਸਨ। ਸੋ ਸਰਕਾਰੀ ਅਫਸਰ ਵੀ ਪਹਿਲਾਂ ਆਪ ਨੂੰ ਕੇਵਲ ਸਮਾਜਿਕ ਆਗੂ ਤੇ ਧਾਰਮਿਕ ਰਹਿਨੁਮਾ ਹੀ ਸਮਝਦੇ ਸਨ।

ਪਰ ਆਪ ਜੀ ਦੀ ਦੱਸੀ ਰਹਿਤ ਮਰਿਆਦਾ ਲੋਕਾਂ ਵਿਚ ਹਰਮਨ ਪਿਆਰੀ ਹੁੰਦੀ ਜਾ ਰਹੀ ਸੀ। ਜਿਸ ਦੇ ਸਿੱਟੇ ਵਜੋਂ ਕੂਕਿਆਂ ਦੀ ਗਿਣਤੀ ਕੁਝ ਸਾਲਾਂ ਵਿਚ ਹੀ ਹਜ਼ਾਰਾਂ ਤੋਂ ਲੱਖਾਂ ਤੱਕ ਪਹੁੰਚ ਗਈ। ਕੂਕਿਆਂ ਦੇ ਦੀਵਾਨਾਂ ਵਿਚ, 'ਭੱਜੇ ਜਾਂਦੇ ਨੇ ਫਿਰੰਗੀ, ਵੱਜਣ ਘੁਗਰੂ' ਪੜ੍ਹਿਆ ਜਾਣ ਲੱਗਾ। ਰਾਜ ਭਗਤਾਂ ਨੂੰ ਇਹ ਚੁੱਭਿਆ ਤੇ ਰਾਹ-ਨੁਮਾਏ ਪੰਜਾਬ ਹਫਤਾ ਵਾਰ ਨੇ ੨੮-੨-੧੮੬੭ ਨੂੰ ਲਿਖਿਆ ਕਿ, "ਇਹ ਹੈਰਾਨੀ ਦੀ ਤੇ ਆਫਸੋਸ ਦੀ ਗੱਲ ਹੈ ਕਿ ਪੰਜਾਬੀ ਦੁਬਾਰਾ ਪੁਰਾਣੀ ਸਲਤਨਤ ਬਾਰੇ ਸੋਚ ਰਹੇ ਹਨ ਅਤੇ ਸਰਕਾਰ ਦੇ ਰਾਜ ਦੇ ਖਿਲਾਫ ਕੂਕਾਂ ਮਾਰ ਰਹੇ ਸਨ।"

੧੮੭੧ ਈ. ਤੱਕ ਕੂਕਿਆਂ ਨੇ ਧਰਮ ਤੇ ਰਾਜਨੀਤੀ ਦੋਹਾਂ ਦਾ ਪ੍ਰਚਾਰ ਤੇ ਪ੍ਰਸਾਰ ਸ਼ੁਰੂ ਕਰ ਦਿੱਤਾ। ਸਗੋਂ ਸਤਿਗੁਰੂ ਰਾਮ ਸਿੰਘ ਨੇ ਇਕ ਸਮਾਨਾਂਤਰ ਸਰਕਾਰ ਕਾਇਮ ਕਰ ਲਈ ਸੀ। ਜਿਸ ਦੇ ਨੇਪਾਲ, ਕਸ਼ਮੀਰ, ਅਫਗਾਨਿਸਤਾਨ ਨਾਲ ਸੰਬੰਧ ਸਨ, ਜਿਸ ਦੀਆਂ ਅਦਾਲਤਾਂ ਆਪਣੀਆਂ ਸਨ। ਬਿਨਾ ਪੁਲਿਸ ਅਨੁਸ਼ਾਸਨ ਤੇ ਅਮਨ ਚੈਨ ਸੀ, ਡਾਕ ਪ੍ਰਬੰਧ

ਆਂਪਣਾ ਸੀ, ਗੁਪਤਚਰ ਵਿਭਾਗ ਨਵੇਕਲਾ ਸੀ। ਸੂਬੇ ਆਪਣੇ ਆਪਣੇ ਇਲਾਕੇ ਦੇ ਪ੍ਰਬੰਧਕ ਸਨ। ਅੰਗਰੇਜ਼ ਬਾਦਸ਼ਾਹ ਦੇ ਮੁਕਾਬਲੇ ਸੱਚਾ ਪਾਤਸ਼ਾਹ ਸੀ, ਜਿਸ ਤੇ ਕੂਕਿਆਂ ਦੀ ਅਥਾਹ ਸ਼ਰਧਾ ਸੀ। ਆਪ ਜੀ ਦੀ ਮੀਰੀ ਪੀਰੀ ਨੂੰ ਹੁਣ ਅੰਗਰੇਜ਼ ਹਾਕਮ ਵੀ ਸਮਝ ਰਿਹਾ ਸੀ ਤਦੇ ਜੇ. ਡਬਲਿਊ ਮੈਕਨਬ, ਕਮਿਸ਼ਨਰ ਅੰਬਾਲਾ ਨੇ ਆਪਣੀ ੪-੧੧-੧੮੭੧ ਚਿੱਠੀ ਵਿਚ ਲਿਖਿਆ ਕਿ, "ਮੈਂ ਆਪਣੀਆਂ ਪਹਿਲੀਆਂ ਦਸਤਾਵੇਜ਼ਾਂ ਵਿਚ ਵੇਖਦਾ ਹਾਂ ਕਿ ਰਾਮ ਸਿੰਘ ਨੂੰ ਗੁਰੂ ਨਾਨਕ ਦਾ ਗਦੀ ਨਸ਼ੀਨ ਜਾਂ ਉਸਦਾ ਮੌਜੂਦਾ ਪ੍ਰਤੱਖ ਰੂਪ, ਸੰਤ ਸਮਝਿਆ ਹੋਇਆ ਸੀ। ਹੁਣ ਉਹ ਗੋਬਿੰਦ ਸੂਰਬੀਰ ਦਾ ਪ੍ਰਤੀਨਿਧ ਹੈ।"

ਇਸ ਚਿੱਠੀ ਵਿਚ ਹੀ ਉਹ ਸਿਫਾਰਸ਼ ਕਰਦਾ ਹੈ ਕਿ ਆਪਨੂੰ ਅੰਡੇਮਾਨ ਭੇਜ ਦਿੱਤਾ ਜਾਏ, ਸਾਰੀ ਉਮਰ ਲਈ।

ਪਰ ਸਰਕਾਰ ਅਜੇ ਵੀ ਆਪ ਤੇ ਕੋਈ ਇਲਜ਼ਾਮ ਨਹੀਂ ਲਾ ਸਕੀ ਅਤੇ ਬਿਨਾ ਇਲਜ਼ਾਮ ਤੋਂ ਦੱਸ ਲੱਖ ਲੋਕਾਂ ਦੇ ਆਗੂ ਨੂੰ ਫੜਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਫਿਰ ਲੋਕ ਤਾਂ ਆਪ ਨੂੰ ਸਮਝਦੇ ਹੀ ਧਾਰਮਿਕ ਆਗੂ ਸਨ। ਆਪ ਬਾਰੇ ਡੀ. ਆਈ. ਜੀ. ਪੁਲਿਸ ਅੰਬਾਲਾ ਸਰਕਲ ਨੇ ੨੦-੧੧-੧੮੭੧ ਦੀ ਚਿੱਠੀ ਵਿਚ ਦੱਸਿਆ ਕਿ, 'ਜਦ ਮੈਂ ਪਹਿਲਾਂ ਉਸ ਬਾਰੇ ਬਾਲਕ (ਸਿੰਘ) ਹਜ਼ਰੋ ਵਾਲੇ ਦੇ ਗੱਦੀ ਨਸ਼ੀਨ ਹੋਣ ਬਾਬਤ ਸੁਣਿਆ ਤਾਂ ਉਹ ਰਾਮ ਸਿੰਘ ਮਹੰਤ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਬਾਅਦ ਵਿਚ ਗੁਰੂ ਰਾਮ ਸਿੰਘ ਫਿਰ ਜਿਵੇਂ ਸਤਿਗੁਰੂ ਰਾਮ ਸਿੰਘ ਅਤੇ ਹੁਣ ਸਤਿਗੁਰੂ ਸੱਚਾ ਪਾਤਸ਼ਾਹ।

ਜਿਵੇਂ ਉਸਦੇ ਪੈਰੋਕਾਰ ਵਧੇ ਹਨ, ਉਸ ਤਰ੍ਹਾਂ ਹੀ ਉਸਦੇ ਦੁਨਿਆਵੀ ਸਾਧਨ ਵਧੇ ਹਨ। ਹੁਣ ਉਹ ਦਰਬਾਰ ਵਿਚ ਸੇਵਾਦਾਰਾਂ ਵਿਚ ਘਿਰਿਆ ਬਰਾਜਮਾਨ ਹੁੰਦਾ ਹੈ। ਸੇਵਕਾਂ ਨੂੰ 'ਜੀ ਆਇਆਂ ਨੂੰ' ਆਖਦਾ ਹੈ, ਦੇਸ਼ ਦੇ ਸਾਰੇ ਹਿੱਸਿਆਂ ਤੋਂ ਖਬਰਾਂ ਲੈਂਦਾ ਹੈ।"

ਸਤਿਗੁਰੂ ਜੀ ਨੂੰ ਭਾਵੇਂ ਸਰਕਾਰੀ ਅਧਿਕਾਰੀ ਬਾਗੀ ਸਮਝਦੇ ਸਨ ਅਤੇ ਨਾਮਧਾਰੀ ਲਹਿਰ ਨੂੰ ਉਨ੍ਹਾਂ ਰਾਜ ਧਰੋਹੀ ਟੋਲਾ ਮੰਨਿਆ ਸੀ ਫਿਰ ਵੀ ਕੋਈ ਆਪ ਨੂੰ ਹੱਥ ਨਹੀਂ ਸੀ ਪਾ ਸਕਿਆ। ਕਿਉਂਕਿ ਅਹਿੰਸਾਵਾਦੀ ਸਤਿਗੁਰੂ ਸੱਚੇ ਪਾਤਸ਼ਾਹ ਖਿਲਾਫ ਕੋਈ ਕੀਹ ਸਖ਼ਤ ਕਦਮ ਚੁੱਕੇ ? ਬਸ ਆਪ ਬਾਰੇ ਗੁਪਤ ਨਿਗਰਾਨੀ ਰੱਖੀ ਜਾਣ ਲੱਗੀ ਤੇ ਆਪ ਨੂੰ ਫਸਾਉਣ ਦਾ ਤਰੀਕਾ ਲੱਭਿਆ ਜਾਣ ਲੱਗਾ।

ਅੰਮ੍ਰਿਤਸਰ, ਰਾਏਕੋਟ, ਮਲੌਦ ਅਤੇ ਮਲੇਰ ਕੋਟਲੇ ਵਿਖੇ ਗਊਆਂ ਦੀ ਰੱਖਿਆ ਲਈ ਅਤੇ ਵਿਦਰੋਹ ਪ੍ਰਗਟ ਕਰਨ ਲਈ ਕੂਕਿਆਂ ਹੱਥੋਂ ਖੂਨ ਖਰਾਬਾ ਹੋਇਆ। ਉਹ ਆਪ ਵੀ ਹੱਸ ਹੱਸਕੇ ਫਾਂਸੀਆਂ ਝੂਲ ਗਏ ਜਾਂ ਤੋਪਾਂ ਅੱਗੇ ਉੱਡ ਗਏ।

ਇਹਨਾਂ ਵਿਚੋਂ ਕਿਸੇ ਘਟਨਾ ਨਾਲ ਵੀ ਸਤਿਗੁਰੂ ਜੀ ਦਾ ਵਾਸਤਾ ਨਹੀਂ ਸੀ। ਸਗੋਂ ਸਤਿਗੁਰਾਂ ਨੇ ਤਾਂ ਸਦਾ ਕੂਕਿਆਂ ਨੂੰ ਹਿੰਸਕ ਘਟਨਾ ਕਰਨ ਤੋਂ ਰੋਕਿਆ ਸੀ, ਅੰਮ੍ਰਿਤਸਰ ਦੀ ਘਟਨਾ ਦੇ ਕਸੂਰਵਾਰਾਂ ਨੂੰ ਆਪ ਆਪਣਾ ਗੁਨਾਹ ਕਬੂਲ ਕਰਨ ਲਈ ਭੇਜਿਆ ਸੀ ਅਤੇ ਮਲੇਰ ਕੋਟਲੇ ਵਲ ਤੁਰੇ ਮਸਤਾਨਿਆਂ ਦੇ ਜੱਥੇ ਦੀ ਇਤਲਾਹ ਸੂਬਾ ਲੱਖਾ ਸਿੰਘ ਹੱਥ ਲੁਧਿਆਣੇ ਭੇਜੀ ਸੀ। ਪਰ ਸਰਕਾਰੀ ਅਫਸਰਾਂ ਨੂੰ ਤਾਂ ਆਪ ਨੂੰ ਫੜਨ ਦਾ ਬਹਾਨਾ ਚਾਹੀਦਾ ਸੀ। ਸੋ ਮਲੇਰ ਕੋਟਲੇ ਦੀ ਘਟਨਾ ਨੂੰ ਹੀ ਅਫਸਰਾਂ ਨੇ ਆਧਾਰ ਬਣਾਇਆ। ਕਿਸੇ ੧੨੫ ਕਿਸੇ, ੨੦੦ ਅਤੇ ਕਿਸੇ ੫੦੦ ਕੂਕਿਆਂ ਦੇ ਮਲੌਦ ਅਤੇ ਮਲੇਰ ਕੋਟਲੇ ਤੇ ਹਮਲਾ ਕਰਨ ਦੀ ਗੱਲ ਲਿਖੀ। ਸਾਰੇ ਬੌਖਲਾ ਗਏ। ਗਿਣਤੀ ਵੀ ਇਕੋ ਨਹੀਂ ਰੱਖ ਸਕੇ। ਉਹ ਸੂਚਨਾ ਸਕੱਤਰ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਤੇ ਉਸ ਨੇ ਉਸ ਤੋਂ ਅਗੇਰੇ ਇੰਗਲੈਂਡ ਵਿਚ ਭਾਰਤ ਦੇ ਦਫਤਰ ਭੇਜੀ। ਲੈਫਟੀਨੈਂਟ ਗਵਰਨਰ ਨੇ ਵਾਇਸ ਰਾਏ ਨੂੰ ੧੯-੧-੧੮੭੨ ਨੂੰ ਤਾਰ ਭੇਜੀ ਕਿ, "ਦੇਸ਼ ਮਹਿਫੂਜ ਨਹੀਂ, ਆਗੂ ਭਗੌੜੇ ਹਨ।" ਉਂਜ ਕੂਕਿਆਂ ਆਤਮ ਸਮਰਪਨ ਕੀਤਾ ਸੀ ਅਤੇ ਹੱਸ ਹੱਸ ਤੋਪਾਂ ਅੱਗੇ ਛਾਤੀਆਂ ਡਾਹ ਕੇ ਖੜੇ ਹੋ ਗਏ ਸਨ। ਲੁਕਿਆ, ਭੱਜਿਆ ਕੋਈ ਨਹੀਂ ਸੀ।

ਸਤਿਗੁਰੂ ਜੀ ਨੂੰ ਡੀ. ਸੀ. ਲੁਧਿਆਣਾ ਕਾਵਨ ਨੇ ਮਲੌਦ ਸੱਦਿਆ ਆਪ ਸੂਬਾ ਜਵਾਹਰ ਸਿੰਘ, ਕਾਹਨ ਸਿੰਘ, ਸਾਹਿਬ ਸਿੰਘ, ਖਜ਼ਾਨ ਸਿੰਘ ਅਤੇ ਜੋਗਾ ਸਿੰਘ ਸਣੇ ਮਲੌਦ ਪੁੱਜੇ ੧੬ ਜਨਵਰੀ ੧੮੭੨ ਈ. ਨੂੰ ਕਾਵਨ ਨੇ ਆਪ ਨੂੰ ਕੂਕਿਆ ਹੱਥੀਂ ਮਲੇਰ ਕੋਟਲੇ ਦਰੋਗੇ ਤੇ ਕਾਜ਼ੀ ਦੇ ਮਾਰੇ ਜਾਣ ਦਾ ਉਲਾਂਭਾ ਦਿੱਤਾ ਤੇ ਤੁਰ ਗਿਆ।

ਸਤਿਗੁਰੂ ਜੀ ਵੀ ਸੂਬਿਆਂ ਸਮੇਤ ਵਾਪਸ ਮੁੜ ਪਏ। ਰਾਤ ਸਿਆੜ ਪਿੰਡ ਰੁਕੇ। ਆਪ ੧੭ ਜਨਵਰੀ ੧੮੭੨ ਈ. ਦੀ ਸ਼ਾਮ ਤੱਕ ਏਥੇ ਰਹੇ। ਤੋਪਾਂ ਨਾਲ ਉੱਡਦੇ, ਸਿਦਕੀ, ਸਿਰਲੱਥ ਸੂਰਿਆਂ ਦੀ ਪ੍ਰਸ਼ੰਸਾ ਕੀਤੀ। ਸ਼ਾਮ ਨੂੰ ਆਪ ਵਾਪਸ ਭੈਣੀ ਸਾਹਿਬ ਨੂੰ ਚਲ ਪਏ। ਆਪ ਹਨੇਰੇ ਪਏ ਭੈਣੀ ਸਾਹਿਬ ਪਹੁੰਚੇ।

ਲੈਫਟੀਨੈਂਟ ਗਵਰਨਰ ਪੰਜਾਬ ਨੇ ਕਮਿਸ਼ਨਰ ਅੰਬਾਲਾ ਨੂੰ ਸਤਿਗੁਰਾਂ ਦੀ ਤੇ ਮੁੱਖ ਸੂਬਿਆਂ ਦੀ ਗ੍ਰਿਫਤਾਰੀ ਦਾ ਹੁਕਮ ਦੇ ਦਿੱਤਾ ਸੀ। ਆਪ ਨੂੰ ਤੇ ਮੁੱਖ ਸੂਬਿਆਂ ਨੂੰ ਅਲਾਹਾਬਾਦ ਭੇਜਿਆ ਜਾਣਾ ਸੀ।

੧੭ ਜਨਵਰੀ ੧੮੭੨ ਨੂੰ ਲੈਫਟੀਨੈਂਟ ਗ੍ਰੀਨ ੨੫ ਘੁੜ

ਸਵਾਰ ਸਿਪਾਹੀ ਲੈ ਕੇ ਆਪ ਨੂੰ ਗ੍ਰਿਫਤਾਰ ਕਰਨ ਲਈ ਮਲੌਦ ਨੂੰ ਚੱਲਿਆ ਤਾਂ ਰਾਹ ਵਿਚ ਪਤਾ ਲਗਣ ਤੇ ਕਿ ਆਪ ਮਲੌਦ ਨਹੀਂ ਹਨ ਤਾਂ ਉਹ ਸਾਹਨੇਵਾਲ ਥਾਣੇ ਪੁੱਜਾ। ਉੱਥੋਂ ਸ਼ਾਹ ਵਲੀ ਸ਼ਾਹ ਸਬ-ਇੰਸਪੈਕਟਰ ਨੂੰ ਭੈਣੀ ਸਾਹਿਬ ਭੇਜਿਆ, ਸਤਿਗੁਰਾਂ ਨੂੰ ਫੜਨ ਲਈ।

ਸਤਿਗੁਰੂ ਜੀ ਜਦ ਸੂਬਿਆਂ ਸਮੇਤ ਭੈਣੀ ਸਾਹਿਬ ਪਹੁੰਚੇ ਤਾਂ ਪੁਲਿਸ ਹੀ ਖੜੀ ਸੀ। ਆਪ ਹਾਲਾਤ ਦੀ ਨਜ਼ਾਕਤ ਨੂੰ ਸਮਝ ਗਏ। ਸਬ ਇੰਸਪੈਕਟਰ ਨੇ ਵੀ ਸ਼ਾਹੀ ਫ਼ੁਰਮਾਨ ਸੁਣਾ ਦਿੱਤਾ।

ਸਤਿਗੁਰਾਂ ਸਿੱਖਾਂ ਨੂੰ ਘਰੋਂ ਘਰੀ ਪਰਤ ਜਾਣ ਦਾ ਹੁਕਮ ਦਿੱਤਾ। ਆਪ ਨੇ ਗੁਰਦਿੱਤ ਸਿੰਘ ਤੋਂ ਗੱਡਾ ਮੰਗਵਾਇਆ ਅਤੇ ਗੱਡੇ ਤੇ ਸਵਾਰ ਹੋ ਕੇ, ਕਾਲੀ ਕੰਬਲੀ ਦੀ ਬੁਕਲ ਮਾਰ ਕੇ, ਨਾਨੂੰ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ ਸਹਿਤ ਲੁਧਿਆਣੇ ਲਈ ਚਲ ਪਏ। ਸੰਗਤ ਵੈਰਾਗ ਵਿਚ ਆ ਗਈ, ਚੀਕਾਂ ਕੂਕਾਂ ਮਾਰਨ ਲੱਗ ਪਈ, ਹਾਲੋਂ ਬੇਹਾਲ ਹੋ ਗਈ, ਮਸਤਾਨੀ ਹੋ ਗਈ ਤੇ ਮਗਰ ਹੀ ਤੁਰ ਪਈ। ਸਤਿਗੁਰਾਂ ਸਭ ਨੂੰ ਰੁਕਣ ਦਾ ਹੁਕਮ ਦਿੱਤਾ ਤੇ ਭਜਨ ਬੰਦਗੀ ਕਰਨ ਦਾ ਉਪਦੇਸ਼ ਦਿੱਤਾ ਅਤੇ ਇਕਰਾਰ ਕੀਤਾ ਕਿ ਉਹ ਛੇਤੀ ਪਰਤ ਆਉਣਗੇ।

ਆਪ ਰਾਤ ਇਕ ਵਜੇ ਲੁਧਿਆਣੇ ਅਪੜੇ। ਗੱਡਾ ਵਾਪਸ ਭੇਜਿਆ ਆਪ ਨੂੰ ਕਮਿਸ਼ਨਰ ਟੀ. ਡੀ. ਫੋਰਸਿਸ ਅੱਗੇ ਪੇਸ਼ ਕੀਤਾ ਗਿਆ। ਜਿਸ ਨੇ ਆਪ ਨਾਲ ਦੋ ਘੰਟੇ ਗੱਲਬਾਤ ਕੀਤੀ। ਅੰਮ੍ਰਿਤਸਰ, ਰਾਏਕੋਟ, ਮਲੌਦ, ਮਲੇਰ ਕੋਟਲਾ ਦੇ ਕਤਲਾਂ ਬਾਰੇ ਗੱਲਾਂ ਬਾਤਾਂ ਹੋਈਆਂ। ਜਦ ਕਿਸੇ ਕੇਸ ਵਿਚ ਵੀ ਸਤਿਗੁਰਾਂ ਦਾ ਹੱਥ ਸਾਬਤ ਹੁੰਦਾ ਨਾ ਦਿਸਿਆ ਤਾਂ ਕਮਿਸ਼ਨਰ ਨੇ ਆਪ ਤੇ ਦੋਸ਼ ਲਾਇਆ ਕਿ ਆਪ ਨੇ ਸਰਕਾਰ ਨੂੰ ਕਿਸੇ ਕਤਲ ਬਾਰੇ ਕੋਈ ਸੁਰਾਗ ਨਹੀਂ ਦਿੱਤੇ ਤੇ ਹਨੇਰੇ ਵਿਚ ਰੱਖਿਆ। ਗਲ ਇਹ ਵੀ, ਰੋਟੀ ਖਾਂਦਿਆਂ, ਦਾੜ੍ਹੀ ਕਿਉਂ ਹਿਲਦੀ ਹੈ ਵਾਲੀ ਸੀ। ਪਰ ਕੌਣ ਕਹੇ ਰਾਣੀਏ ਅੱਗਾ ਢੱਕ ?

ਆਪ ਨੂੰ ਅਤੇ ੧੦ ਸੂਬਿਆਂ ਨੂੰ ੧੮੧੮ ਦੇ ਬੰਗਾਲ ਕਾਨੂੰਨ III ਅਧੀਨ ਨਜ਼ਰਬੰਦੀ ਦਾ ਹੁਕਮ ਸੁਣਾ ਦਿੱਤਾ ਗਿਆ। ਇਸ ਕਾਨੂੰਨ ਦੀ ਭੂਮਿਕਾ ਵਿਚ ਵੀ ਲਿਖਿਆ ਹੈ ਕਿ ਉਹ ਕਾਨੂੰਨ, "ਉਨ੍ਹਾਂ ਵਿਅਕਤੀਆਂ ਨੂੰ ਆਪਣੇ ਨਿਜੀ ਦਬਾ ਹੇਠ ਰੱਖ ਸਕਦਾ ਹੈ ਜਿਨ੍ਹਾਂ ਵਿਅਕਤੀਆਂ ਖਿਲਾਫ ਅਦਾਲਤੀ ਕਾਰਵਾਈ ਕਰਨ ਲਈ ਕੋਈ ਸਹੀ ਆਧਾਰ ਨਾ ਹੋਵੇ ਜਾਂ ਇਸ ਤਰ੍ਹਾਂ ਦੀ ਕਾਰਵਾਈ ਅਨੁਸਾਰ ਮੁਕਦਮਾ ਨਾ ਚਲਾਇਆ ਜਾ ਸਕਦਾ ਹੋਵੇ.......।"

ਸਰਕਾਰ ਆਪ ਨੂੰ ਪੰਜਾਬੋਂ ਬਾਹਰ ਕੱਢਣ ਲਈ ਐਨੀ ਕਾਹਲੀ ਸੀ ਕਿ ਵਰੰਟ ਵੀ ਜਾਰੀ ਨਹੀਂ ਕੀਤੇ। ੧੮ ਜਨਵਰੀ ੧੮੭੨ ਈ. ਨੂੰ ਅੰਮ੍ਰਿਤ ਵੇਲੇ ੪ ਵਜੇ ਦੀ ਸਪੈਸ਼ਲ ਗੱਡੀ ਤੇ ਬਿਠਾ ਕੇ ਪੁਲਿਸ ਗਾਰਦ ਦੀ ਨਿਗਰਾਨੀ ਹੇਠ, ੧੯ ਜਨਵਰੀ ੧੮੭੨ ਈ, ਨੂੰ ਆਪ ਨੂੰ ਅਲਾਹਾਬਾਦ ਪਹੁੰਚਾਇਆ ਗਿਆ, ਜਿਥੇ ਕਿਲੇ ਵਿਚ ਆਪ ਨੂੰ ਨਜ਼ਰ ਬੰਦ ਕੀਤਾ ਗਿਆ ਅਤੇ ਵਾਰੰਟ ਭੇਜੇ ਗਏ ੨੨ ਜਨਵਰੀ ਨੂੰ, ਸਿੱਧੇ ਅਲਾਹਾਬਾਦ ਮਜਿਸਟ੍ਰੇਟ ਕੋਲ। ਕੋਈ ਸਰਕਾਰ ਦੀ ਮਾਨ ਮਰਿਆਦਾ ਹੀ ਨਹੀਂ ਸੀ। ਬਸ 'ਮੈਂ ਖੁਦਾ ਹੀ ਸੀ। ਕੋਈ ਮੁਕਦਮਾ ਚਲਾਉਣ ਤੇ ਕਸੂਰ ਸਾਬਤ ਕਰਨ ਦੀ ਲੋੜ ਹੀ ਨਹੀਂ ਸੀ। ਨਾ ਹੀ ਪਹਿਲਾਂ ਵਰੰਟ ਕੱਢਣ ਦੀ। ਧੱਕਾ ਸੀ, ਸਰਕਾਰ ਦਾ ਧੱਕਾ। ਜਿਸ ਦੀ ਕੋਈ ਦਾਦ ਫਰਿਆਦ ਵੀ ਕਿਸਨੂੰ ਕੀਤੀ ਜਾਵੇ ?

ਸਤਿਗੁਰਾਂ ਅਤੇ ਸੂਬਿਆਂ ਤੋਂ ਬਿਨਾ ਸ੍ਰ. ਮੰਗਲ ਸਿੰਘ ਬਿਸ਼ਨ ਪੁਰੀਆ ਤੇ ਭਾਈ ਨਾਨੂੰ ਸਿੰਘ ਨੂੰ ਵੀ ਪੰਜਾਬ ਦੀ ਮਿੱਟੀ ਤੋਂ ਦੂਰ ਕੀਤਾ ਗਿਆ ਅਤੇ ਫਿਰ ੧੦-੩-੧੮੭੨ ਤੋਂ ਸਭ ਨੂੰ ਖਲਾਰਿਆ ਗਿਆ ਦੂਰ-ਦੂਰ।

ਇਸ ਤਰ੍ਹਾਂ ਹਿੰਦੁਸਤਾਨ ਵਿਚ ਜਨ-ਜਾਗ੍ਰਤੀ ਪੈਦਾ ਕਰਨੋਂ, ਹਿੰਦੀਆਂ ਨੂੰ ਆਪਣੀ ਮਾਨ ਮਰਿਆਦਾ ਵਿਚ ਪੱਕਾ ਕਰਨੋਂ ਤੇ, ਇਨ੍ਹਾਂ ਨੂੰ ਧਰਮ-ਕਰਮ ਅਪਨਾਉਣੋਂ ਰੋਕਣ ਲਈ ਅਤੇ ਇਨ੍ਹਾਂ ਦੀ 'ਜ਼ੁਬਾਨ ਸਦਾ ਲਈ ਬੰਦ ਕਰਨ ਲਈ,' ਇਨ੍ਹਾਂ ਵਿਚ ਦਹਿਸ਼ਤ ਪੈਦਾ ਕਰਨ ਲਈ, ਬਰਤਾਨਵੀ ਹਾਕਮ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਤੇ ਉਹਨਾਂ ਦੇ ਮੁੱਖ ਸੂਬਿਆਂ ਨੂੰ ੧੮ ਜਨਵਰੀ ੧੮੭੨ ਨੂੰ ਦੇਸ਼ ਨਿਕਾਲਾ ਦਿੱਤਾ। ਪਰ ਆਪਦੀ ਸ਼ੁਰੂ ਕੀਤੀ ਆਜ਼ਾਦੀ ਦੀ ਲੰਮੀ ਲੜਾਈ ਆਖਰ ਜਿੱਤੀ ਗਈ ਅਤੇ ਗੋਰਿਆਂ ਨੇ ਭਾਰਤ ਵਿਚੋਂ ਆਪਣਾ ਬਿਸਤਰਾ ਗੋਲ ਕੀਤਾ।

# ਕਾਮਾਗਾਟਾਮਾਰੂ ਦਾ ਪੋਤਰਾ ਕਨੇਡਾ ਦੇ ਰਾਜ ਸਿੰਘਾਸਣ 'ਤੇ

—ਸਤਨਾਮ ਚਾਨਾ

ਕਨੇਡਾ ਦੀ ਅਤਿਅੰਤ ਮਹੱਤਵਪੂਰਨ ਰਿਆਸਤ ਬ੍ਰਿਟਿਸ਼ ਕੁਲੰਬੀਆ ਦੇ ਤੇਤੀਵੇਂ ਪ੍ਰੀਮੀਅਰ (ਮੁੱਖ ਮੰਤਰੀ) ਉੱਜਲ ਦੁਸਾਂਝ ਅਸਲ ਵਿਚ ਉੱਜਲ ਦੇਵ ਹਨ। ਉਨ੍ਹਾਂ ਦੇ ਮਨ ਵਿਚ ਇਹ ਜਾਨਣ ਦੀ ਇੱਛਾ ਅਜੇ ਵੀ ਬਾਰ-ਬਾਰ ਉੱਠਦੀ ਹੈ ਕਿ ਉਨ੍ਹਾਂ ਦੇ ਪਿਤਾ ਜੀ ਨੇ 'ਉੱਜਲ' ਦੇ ਨਾਲ 'ਦੇਵ' ਕਿਸ ਨਜ਼ਰੀਏ ਤੋਂ ਲਗਾਇਆ ਹੋਵੇਗਾ। ਪ੍ਰੰਤੂ ਪੰਜਾਬੀ ਲਿਪੀ ਦਾ ਪਹਿਲਾ ਅੱਖਰ ਅਥਵਾ ਉੱਜਲ ਦਾ 'ੳ' ਉਨ੍ਹਾਂ ਨੂੰ ਹਮੇਸ਼ਾ ਹੀ ਪਹਿਲੇ ਨੰਬਰ ਤੇ ਰਹਿਣ ਦੀ ਪ੍ਰੇਰਨਾ ਦਿੰਦਾ ਰਿਹਾ ਹੈ।

ਇਸੇ ਹੀ ਪ੍ਰੇਰਨਾ ਸਦਕਾ 'ਕਾਮਾਗਾਟਾ ਮਾਰੂ' ਦੇ ਪੋਤਰੇ ਉੱਜਲ ਦੁਸਾਂਝ ਨੇ ਕਨੇਡਾ ਦੀ ਧਰਤੀ ਤੇ ਪੈਰ ਧਰ ਦੇਣ 'ਚ ਹੀ ਕਾਮਯਾਬੀ ਹਾਸਲ ਨਹੀਂ ਕੀਤੀ ਸਗੋਂ ਉਹ ਉਸੇ ਧਰਤੀ ਦੇ ਰਾਜ ਸਿੰਘਾਸਨ ਉੱਤੇ ਜਾ ਬੈਠੇ ਹਨ, ਜਿਸ ਦੇ ਸਾਹਲ 'ਤੇ ਨਹੀਂ ਲੱਗ ਸਕਿਆ ਸੀ ਪੰਜਾਬੀਆਂ ਦਾ ਭਰਿਆ ਜਹਾਜ਼ ਕਾਮਾਗਾਟਾ ਮਾਰੂ। ਕਦੇ 'ਰੂਪ-ਬਸੰਤ' ਦੇ ਕਿੱਸਾਕਾਰਾਂ ਨੇ ਇਕ ਭਾਰਤੀ ਵੱਲੋਂ ਮਿਸਰ ਵਰਗੇ ਰਾਜ ਦਾ ਰਾਜਾ ਬਨਣ ਦਾ ਸੁਪਨਾ ਲਿਆ ਸੀ। ਪ੍ਰੰਤੂ ਕਹਾਣੀ ਆਪਣੇ ਬਦਲਵੇਂ ਰੂਪ ਵਿਚ ਅੱਜ ਤਵਾਰੀਖ ਬਣ ਗਈ ਹੈ।

ਉੱਜਲ ਦੇਵ ੯ ਸਤੰਬਰ ੧੯੪੭ ਨੂੰ ਅਥਵਾ ਦੇਸ਼ ਦੀ ਅਜ਼ਾਦੀ ਤੋਂ ੨੫ ਦਿਨ ਬਾਅਦ ਦੁਆਬੇ ਦੇ ਇਤਿਹਾਸਕ ਪਿੰਡ ਦੁਸਾਂਝ ਕਲਾਂ ਵਿਚ ਮਾਸਟਰ ਪ੍ਰੀਤਮ ਸਿੰਘ ਅਤੇ ਮਾਤਾ ਸੁਰਜੀਤ ਕੌਰ ਦੇ ਘਰ ਪੈਦਾ ਹੋਏ ਸਨ। ਉਨ੍ਹਾਂ ਨੇ ਪ੍ਰਾਇਮਰੀ ਵਿਦਿਆ ਆਪਣੇ ਨਾਨਕੇ ਪਿੰਡ ਬਾਹੋਵਾਲ ਤੋਂ ਲਈ ਸੀ ਜੋ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੈਂਦਾ ਹੈ। ਬਾਅਦ ਵਿਚ ਉਹ ਦੁਸਾਂਝ ਕਲਾਂ ਆ ਗਏ ਅਤੇ ਗੁਰੂ ਹਰ ਰਾਇ ਸੈਕੰਡਰੀ ਸਕੂਲ ਵਿਚ ਪੜ੍ਹਾਈ ਆਰੰਭ ਕੀਤੀ। ਇਹ ਸਕੂਲ ੧੯੩੦ਵਿਆਂ ਵਿਚ ਉੱਜਲ ਦੇਵ ਦੇ ਪਿਤਾ ਮਾਸਟਰ ਪ੍ਰੀਤਮ ਸਿੰਘ ਨੇ ਹੀ ਚਲਾਇਆ ਸੀ। ੧੯੬੨ ਵਿਚ ਅਥਵਾ ਚੀਨ ਦੀ ਜੰਗ ਵੇਲੇ ਉਨ੍ਹਾਂ ਨੇ ਦਸਵੀਂ ਪਾਸ ਕਰਕੇ ਰਾਮਗੜ੍ਹੀਆ ਕਾਲਜ ਫਗਵਾੜਾ ਵਿਚ ਦਾਖਲਾ ਲਿਆ ਸੀ ਅਤੇ ਪ੍ਰੀ-ਇੰਜੀਨੀਅਰਿੰਗ ਪਾਸ ਕੀਤੀ ਸੀ।

੧੯੬੪ ਵਿਚ ਉੱਜਲ ਦੁਸਾਂਝ ਆਪਣੀ ਪੜ੍ਹਾਈ ਵਿਚੇ ਹੀ ਛੱਡ ਕੇ ਇੰਗਲੈਂਡ ਚਲੇ ਗਏ ਸਨ। ਪ੍ਰੰਤੂ ਉਨ੍ਹਾਂ ਨਾਲ ਲਗਾਓ ਰੱਖਣ ਵਾਲੇ ਉਨ੍ਹਾਂ ਦੇ ਹਮਜੋਲੀਆਂ ਦਾ ਦਾਅਵਾ ਹੈ ਕਿ ਉਦੋਂ ਤੱਕ ਉਹ ਖੱਬੀ-ਵਿਚਾਰਧਾਰਾ ਤੋਂ ਪ੍ਰਭਾਵਤ ਹੋ ਚੁੱਕੇ ਸਨ। ਉਨ੍ਹਾਂ ਦੇ ਉਪਰੋਕਤ ਹਮਜੋਲੀ ਕਮਿਊਨਿਸਟ ਲਹਿਰ ਨਾਲ ਸੰਬੰਧਤ ਹਨ ਤੇ ਇਹ ਸਮਾਂ ਕਮਿਊਨਿਸਟ ਲਹਿਰ ਦੇ ਦੋ-ਫਾੜ ਹੋਣ ਦਾ ਸੀ।

ਇੰਗਲੈਂਡ ਪਹੁੰਚ ਕੇ ਉੱਜਲ ਦੁਸਾਂਝ ਫੈਕਟਰੀ ਮਜ਼ਦੂਰ ਬਣ ਗਏ ਜਿਨ੍ਹਾਂ ਨੇ ਪਹਿਲੀ ਨੌਕਰੀ ਰੰਗਦਾਰ ਚਾਕ ਦੀ ਕੈਮਿਕਸ ਫੈਕਟਰੀ "ਕਰੇਉਂਨਜ਼" ਵਿਚ ਕੀਤੀ ਸੀ। ਪ੍ਰੰਤੂ ਜਲਦੀ ਹੀ ਬਾਅਦ ਉਹ ਕਾਰ-ਪਾਰਟਸ ਦੀ ਫੈਕਟਰੀ ਵਿਚ ਕੰਮ ਕਰਨ ਲੱਗ ਪਏ। ਇਥੇ ਵੀ ਉਨ੍ਹਾਂ ਨੇ ਬਹੁਤਾ ਚਿਰ ਨਾ ਕੱਟਿਆ ਅਤੇ 'ਏਲਸਟੋ-ਐਬੇ' ਨਾਮ ਦੇ ਇਕ ਸਕੂਲ ਵਿਚ ਲੈਬ-ਅਸਿਸਟੈਂਟ ਲੱਗ ਗਏ। ਸਕੂਲ ਵਿਚ ਤਨਖਾਹ ਭਾਵੇਂ ਘੱਟ ਹੀ ਸੀ ਫੇਰ ਵੀ ਉਨ੍ਹਾਂ ਨੇ ਇਥੇ ਡੇਢ ਸਾਲ ਪੂਰਾ ਕਰ ਲਿਆ। ਇਸ ਉਪਰੰਤ ਉੱਜਲ ਲੰਡਨ ਤੋਂ ਛਪਦੇ ਇਕ ਅਖ਼ਬਾਰ 'ਮਮਤਾ' ਨਾਲ ਸੰਬੰਧਤ ਹੋ ਗਏ। ਜਿਸਦੇ ਦੋ ਸੰਪਾਦਕ ਗੁਰਦਿਆਲ ਸਿੰਘ ਰਾਏ ਸਨ। ਉੱਜਲ ਦੀਆਂ ਲਿਖਤਾਂ ਨੂੰ ਕਾਫੀ ਰੌਚਿਕਤਾ ਨਾਲ ਪੜ੍ਹਿਆ ਜਾਣ ਲੱਗਾ। ਲੰਡਨ ਵਿਚ ਰਹਿੰਦਿਆਂ ਉੱਜਲ ਦੁਸਾਂਝ ਨੇ ਬਿਨਾਂ ਟਿਊਸ਼ਨ ਪੜ੍ਹਿਆਂ ਅਤੇ ਬਿਨਾ ਜਮਾਤ ਵਿਚ ਗਿਆਂ ਅੰਗਰੇਜ਼ੀ ਜ਼ੁਬਾਨ ਉੱਪਰ ਕਮਾਂਡ ਹਾਸਲ ਕਰ ਲਈ ਸੀ। ਬੀ. ਬੀ. ਸੀ. ਸੁਣਨਾ ਅਤੇ ਕਿਤਾਬਾਂ ਪੜ੍ਹਨਾ ਹੀ ਉਨ੍ਹਾਂ ਦਾ ਸ਼ੁਗਲ ਸੀ। ਉਨ੍ਹਾਂ ਦਾ ਇਹ ਮੰਨਣਾ ਹੈ ਕਿ ਜਿੰਨੀਆਂ ਕਿਤਾਬਾਂ ਜਾਂ ਸਾਹਿਤ ਉਨ੍ਹਾਂ ਨੇ ਇੰਗਲੈਂਡ ਵਿਚ ਪੜ੍ਹਿਆ ਸੀ। ਓਨਾ ਸ਼ਾਇਦ ਬਾਅਦ ਦੇ ਸਾਲਾਂ ਵਿਚ ਨਹੀਂ ਪੜ੍ਹਿਆ। ੧੫੦੦ ਤੋਂ ਵਧੇਰੇ ਕਿਤਾਬਾਂ ਦਾ ਭੰਡਾਰ ਉਨ੍ਹਾਂ ਕੋਲ ਅਜੇ ਵੀ ਹੈ। ਭਾਰਤ ਦੀ ਰਾਜਨੀਤੀ ਅਤੇ ਸੱਭਿਆਚਾਰ ਬਾਰੇ ਵੀ ਉੱਜਲ ਨੇ ਬਹੁਤਾ ਕੁਝ ਇੰਗਲੈਂਡ ਵਿਚ ਹੀ ਸਮਝਿਆ ਸੀ। ਇਸ ਅਧਿਐਨ ਦਾ ਝਲਕਾਰਾ ਉਨ੍ਹਾਂ ਦੀਆਂ 'ਮਮਤਾ' ਵਿਚ ਲਿਖੀਆਂ ਲਿਖਤਾਂ ਵਿਚੋਂ ਵੀ ਪੈਂਦਾ ਸੀ। ਇਹੀ ਕਾਰਨ ਹੈ ਕਿ ਜਦੋਂ ੧੯੬੮ ਵਿਚ ਉੱਜਲ ਦੁਸਾਂਝ ਇੰਗਲੈਂਡ ਨੂੰ ਅਲਵਿਦਾ ਕਹਿ ਕੇ ਕਨੇਡਾ ਵੱਲ ਰਵਾਨਾ ਹੋਏ ਤਾਂ ਲੰਡਨ ਤੋਂ ਛਪਦੇ ਇਕ ਵਿਰੋਧੀ ਅਖ਼ਬਾਰ ਨੇ ਇਸ ਖਬਰ ਨੂੰ ਇਹ ਹੈਡਿੰਗ ਲਾਇਆ ਸੀ "ਮਮਤਾ ਨੂੰ ਸ਼ਿਲੇ ਦੇ ਦਿਨਾਂ 'ਚ ਛੱਡ ਦੇ ਦੁਸਾਂਝ ਕਨੇਡਾ ਰਵਾਨਾ।"

ਵੈਨਕੂਵਰ ਵਿਚ ਉਹ ਆਪਣੇ ਮਾਸੜ ਮਨਜੀਤ ਸਿੰਘ ਕੋਲ ਆ ਟਿਕੇ ਅਤੇ 'ਬਰਕਲੰਬਰ' ਨਾਮ ਦੀ ਮਿੱਲ੍ਹ ਵਿਚ ਰਾਤ ਦੇ ਚੌਕੀਦਾਰ ਲੱਗ ਗਏ। ਇਹ ਕੰਮ ਕਾਫੀ ਔਖਾ ਅਤੇ ਥਕੇਵੇਂ ਭਰਿਆ ਸੀ। ਰਾਤ ਨੂੰ ਚੌਕੀਦਾਰੀ ਕਰਨੀ ਅਤੇ ਮਿੱਲ੍ਹ ਦਾ ਗੰਦ ਬਿੱਲਟ ਤੇ ਪਾ ਕੇ ਬਾਹਰ ਸੁੱਟਣਾ। ਅਥਵਾ ਉਨ੍ਹਾਂ ਨੂੰ

ਇਕੋ ਸਮੇਂ ਚੌਕੀਦਾਰ ਅਤੇ ਸਵੀਪਰ ਹੋਣ ਦਾ ਤਜਰਬਾ ਵੀ ਹੋ ਗਿਆ। ਇਸੇ ਦੌਰਾਨ ਉੱਜਲ ਦੁਸਾਂਝ ਨੇ 'ਇੰਡਸਟਰੀਅਲ-ਫ਼ਰਸਟ ਏਡ' ਦੀ ਟ੍ਰੇਨਿੰਗ ਕਰ ਲਈ। ਇਸ ਦਾ ਫਾਇਦਾ ਉਨ੍ਹਾਂ ਨੂੰ ਇਹ ਹੋਇਆ ਕਿ ਕੰਮ ਤਾਂ ਉਨ੍ਹਾਂ ਨੂੰ ਫੱਟੇ ਖਿੱਚਣ ਦਾ ਹੀ ਮਿਲਿਆ ਹੋਇਆ ਸੀ ਪਰ ਸ਼ਿਫਟ ਇਕੋ ਹੀ ਮਿਲ ਗਈ ਸੀ, ਜਿਸ ਕਰਕੇ ਰਾਤ ਦਾ ਸਮਾਂ ਉਨ੍ਹਾਂ ਨੂੰ ਪੜ੍ਹਨ ਵਾਸਤੇ ਮਿਲ ਗਿਆ ਅਤੇ ਉੱਜਲ ਨੇ ਕਮਿਊਨਿਟੀ ਕਾਲਜ ਵਿਚ ਬੀ.ਏ. ਦੀਆਂ ਈਵਨਿੰਗ ਕਲਾਸਾਂ ਸ਼ੁਰੂ ਕਰ ਲਈਆਂ।

ਆਰਾ ਮਿੱਲ (ਸਾਅ ਮਿੱਲ) ਵਿਚ ਫੱਟੇ ਖਿੱਚਦੇ ਸਮੇਂ ਮਾਰਚ ੧੯੭੦ ਵਿਚ ਉੱਜਲ ਦੁਸਾਂਝ ਨੂੰ ਸੱਟ ਲੱਗ ਗਈ ਅਤੇ ਉਨ੍ਹਾਂ ਦੀ ਰੀੜ੍ਹ ਦੀ ਹੱਡੀ ਦੀ ਡਿੱਸਕ ਟੁੱਟ ਗਈ ਸੀ। ਉਦੋਂ ਉਨ੍ਹਾਂ ਨੇ ਬੀ.ਏ. ਦਾ ਅੱਧਾ ਸਾਲ ਹੀ ਖ਼ਤਮ ਕੀਤਾ ਸੀ। ਰੀੜ੍ਹ ਦੀ ਹੱਡੀ ਦੇ ਅਪਰੇਸ਼ਨ ਕਾਰਨ ਕੰਮ ਛੱਡਣਾ ਪੈ ਗਿਆ ਸੀ, ਪ੍ਰੰਤੂ ਦੂਜੇ ਪਾਸੇ ਉਨ੍ਹਾਂ ਨੇ ਪੂਰਾ ਸਮਾਂ ਪੜ੍ਹਾਈ ਵਿਚ ਲਾਉਣਾ ਸ਼ੁਰੂ ਕਰ ਦਿੱਤਾ ਅਤੇ ਯੂਨੀਵਰਸਿਟੀ ਵਿਚ ਚਲੇ ਗਏ। ੧੯੭੨ ਵਿਚ ਉਨ੍ਹਾਂ ਦੀ ਸ਼ਾਦੀ ਰਮਿੰਦਰ ਨਾਲ ਹੋ ਗਈ, ਜਿਸ ਨਾਲ ਕਿ ਉਨ੍ਹਾਂ ਦੀ ਪਹਿਲੀ ਮੁਲਾਕਾਤ ਕਾਲਜ ਵਿਚ ਹੀ ਹੋਈ ਸੀ। ਉੱਜਲ ਦੁਸਾਂਝ ਨੇ ੧੯੭੩ ਵਿਚ ਬੀ.ਏ. ਮੁਕੰਮਲ ਕਰਕੇ ਕਾਨੂੰਨ ਦੀ ਵਿਦਿਆ ਸ਼ੁਰੂ ਕਰ ਲਈ ਅਤੇ ੧੯੭੬ ਵਿਚ ਲਾਅ ਮੁਕੰਮਲ ਕਰਕੇ ੧੯੭੭ ਵਿਚ ਬਾਰ ਦੇ ਮੈਂਬਰ ਬਣ ਗਏ।

ਇਸ ਮੁਕਾਮ ਤੇ ਪਹੁੰਚ ਕੇ ਉੱਜਲ ਦੁਸਾਂਝ ਨੂੰ ਸ਼ਾਇਦ ਇਹ ਮਹਿਸੂਸ ਹੋਇਆ ਕਿ ਉਨ੍ਹਾਂ ਦੀ ਮੁਸ਼ੱਕਤ ਭਰੀ ਲੰਮੀ ਦੌੜ ਦਾ ਇਕ ਦੌਰ ਮੁਕੰਮਲ ਹੋ ਗਿਆ ਹੈ ਤੇ ਜਿਸ ਮੁਕਾਮ ਨੂੰ ਉਹ ਸਰ ਕਰਨ ਲਈ ਵਿਦੇਸ਼ ਆਏ ਸਨ ਉਹ ਹੋ ਗਿਆ ਹੈ। ਜਿਸ ਕਰਕੇ ਉੱਜਲ ਦੁਸਾਂਝ ਵਾਪਸ ਭਾਰਤ ਆ ਗਏ ਅਤੇ ਫੇਰ ਪੂਰਾ ਇਕ ਸਾਲ ਕਨੇਡਾ ਵਾਪਸ ਜਾਣ ਦਾ ਨਾਮ ਨਹੀਂ ਲਿਆ, ਹਾਲਾਂਕਿ ਉਹ ੧੯੭੬ ਵਿਚ ਹੀ ਕਨੇਡਾ ਦੇ ਨਾਗਰਿਕ ਬਣ ਗਏ ਸਨ।

੧੯੭੮ ਵਿਚ ਉੱਜਲ ਦੁਸਾਂਝ ਨੇ ਕਨੇਡਾ ਵਾਪਸ ਜਾ ਕੇ ਕਾਨੂੰਨ ਦੀ ਪ੍ਰੈਕਟਿਸ ਸ਼ੁਰੂ ਕਰ ਲਈ ਅਤੇ ਆਪਣੀ ਵਿਚਾਰਧਾਰਕ ਪ੍ਰਤੀਬੱਧਤਾ ਅਤੇ ਸਿਆਸੀ ਸੂਝ ਦਾ ਖੁੱਲ੍ਹ ਕੇ ਇਸਤੇਮਾਲ ਕਰਨਾ ਸ਼ੁਰੂ ਕਰ ਦਿੱਤਾ। ਖੇਤ ਮਜ਼ਦੂਰਾਂ, ਸਫਾਈ ਮਜ਼ਦੂਰਾਂ ਅਤੇ ਘਰੇਲੂ ਕਾਮਿਆਂ ਦੇ ਹਿੱਤਾਂ ਦੀ ਰਾਖੀ ਲਈ ਉਨ੍ਹਾਂ ਨੇ ਅਣਥੱਕ ਕੰਮ ਕੀਤਾ। ਨੈਸ਼ਨਲ ਡੈਮੋਕ੍ਰੇਟਿਕ ਪਾਰਟੀ (ਐਨ. ਡੀ. ਪੀ.) ਵਿਚ ਸ਼ਾਮਲ ਹੋ ਗਏ। ਉਨ੍ਹਾਂ ਨੇ ਐਨ. ਡੀ. ਪੀ. ਵਲੋਂ ੧੯੭੯ ਅਤੇ ੧੯੮੩ ਦੀਆਂ ਚੋਣਾਂ ਵੀ ਲੜੀਆਂ ਪ੍ਰੰਤੂ ਹਾਰ ਗਏ।

੧੯੮੪ ਵਿਚ ਉਨ੍ਹਾਂ ਨੇ ਅੱਤਵਾਦ ਦੀ ਵਿਚਾਰਧਾਰਾ ਵਿਰੁੱਧ ਨਿਡਰਤਾ ਨਾਲ ਲੜਾਈ ਵਿੱਢ ਦਿੱਤੀ। ਧਰਮ ਦੇ ਨਾਮ ਤੇ ਲੋਕਾਂ ਨੂੰ ਵੰਡਣ ਵਾਲਿਆਂ ਵਿਰੁੱਧ ਇਕ ਤਰ੍ਹਾਂ ਨਾਲ ਜਹਾਦ ਛੇੜ ਦਿੱਤਾ! ਉੱਜਲ ਦੁਸਾਂਝ ਹਰ ਮਨੁੱਖ ਨੂੰ ਬੋਲਣ ਅਤੇ ਲਿਖਣ ਦੀ ਆਜ਼ਾਦੀ ਦੇ ਅਲੰਬਰਦਾਰ ਹਨ ਅਤੇ ਇਹ ਸਮਝਦੇ ਹਨ ਕਿ ਹਰ ਝਗੜੇ ਦਾ ਨਿਬੇੜਾ ਸ਼ਾਂਤਮਈ ਹੋਣਾ ਚਾਹੀਦਾ ਹੈ। ਜਿਥੇ ਉਨ੍ਹਾਂ ਦੀ ਇਸ ਵਿਚਾਰਧਾਰਕ ਸਪੱਸ਼ਟਤਾ ਅਤੇ ਦ੍ਰਿੜਤਾ ਨੇ ਕਨੇਡਾ ਵਸਦੀਆਂ ਬਾਕੀ ਸਾਰੀਆਂ ਕੌਮੀਅਤਾਂ ਦੇ ਵੱਡੇ ਹਿੱਸਿਆਂ ਦੀ ਮੁਹੱਬਤ ਹਾਸਲ ਕਰ ਲਈ ਹੈ ਉਥੇ ਉਨ੍ਹਾਂ ਨੂੰ ਪਰਵਾਸੀ ਪੰਜਾਬੀਆਂ ਦੇ ਅੱਤਵਾਦੀ ਅੰਸਰਾਂ ਦੇ ਕਰੋਧ ਦਾ ਵਾਰ ਵੀ ਸਹਾਰਨਾ ਪਿਆ ਹੈ। ੧੯੮੫ ਵਿਚ ਅੱਤਵਾਦੀਆਂ ਨੇ ਉਨ੍ਹਾਂ ਉੱਪਰ ਸਰੀਰਕ ਹਮਲਾ ਕਰਕੇ ਏਨਾ ਨੁਕਸਾਨ ਪਹੁੰਚਾਇਆ ਸੀ ਕਿ ਉਨ੍ਹਾਂ ਦੀ ਦੇਹ ਤੇ ਲੱਗੇ ਫੱਟਾਂ ਨੂੰ ਟਾਂਕਣ ਲਈ ਛਿਆਸੀ ਟਾਂਕੇ ਲੱਗੇ ਸਨ। ਜਿਸ ਉਪਰੰਤ ਟਾਂਕਿਆਂ ਨਾਲ ਸਿਊਂਤੀ ਹੋਈ ਉਨ੍ਹਾਂ ਦੀ ਮਾਨਸਿਕਤਾ ਅਤੇ ਮਕਬੂਲੀਅਤ ਹੋਰ ਵੀ ਮਜ਼ਬੂਤ ਹੋ ਗਈ। ਉਨ੍ਹਾਂ ਨੇ ੧੯੮੬ ਵਿਚ ਤਾਂ ਚੋਣ ਨਾ ਲੜੀ ਪ੍ਰੰਤੂ ੧੯੯੧ ਵਿਚ ਜਿੱਤ ਗਏ। ੧੯੯੫ ਵਿਚ ਉਹ ਬ੍ਰਿਟਿਸ਼ ਕੁਲੰਬੀਆ ਦੇ ਕੈਬਨਿਟ ਮੰਤਰੀ ਬਣ ਗਏ ਅਤੇ ਉਨ੍ਹਾਂ ਨੇ ਮਨੁੱਖੀ ਅਧਿਕਾਰ, ਬਹੁਸਭਿਆਚਾਰੀ, ਸਪੋਰਟਸ ਅਤੇ ਇਮੀਗ੍ਰੇਸ਼ਨ ਮਹਿਕਮਿਆਂ ਦੀ ਭਰਪੂਰ ਸੇਵਾ ਕੀਤੀ। ਅਗਸਤ ੧੯੯੫ ਵਿਚ ਉਹ ਬੀ.ਸੀ. ਦੇ ਅਟਾਰਨੀ ਜਨਰਲ ਅਥਵਾ ਗ੍ਰਹਿ ਮੰਤਰੀ ਬਣ ਗਏ।

ਇਸ ਪੜਾਅ ਤੇ ਪਹੁੰਚਣ ਤੱਕ ਉਨ੍ਹਾਂ ਦੀ ਜਦੋ ਜਹਿਦ ਬੜੀ ਸਖਤ ਅਤੇ ਖਤਰਿਆਂ ਭਰਪੂਰ ਸੀ ਜਿਸ ਨਾਲ ਉਨ੍ਹਾਂ ਨੂੰ ਝੂਠੇ ਮੁਕੱਦਮੇ ਦਾ ਵੀ ਸਾਹਮਣਾ ਕਰਨਾ ਪਿਆ ਸੀ। ਉਨ੍ਹਾਂ ਨੇ ਆਪਣੇ ਇਸ ਵਿਚਾਰ ਉੱਤੇ ਅਡੋਲਤਾ ਨਾਲ ਪਹਿਰਾ ਦਿੱਤਾ ਕਿ ਦੇਸ਼ ਦੀਆਂ ਮਹਾਨ ਸ਼ਖਸੀਅਤਾਂ ਸਾਰੇ ਭਾਰਤ ਦੀਆਂ ਹਨ। ਕਿਸੇ ਇਕ ਫਿਰਕੇ ਜਾਂ ਤਬਕੇ ਦੀਆਂ ਨਹੀਂ। ਇਸ ਵਿਰਸੇ ਬਾਰੇ ਉੱਜਲ ਦੁਸਾਂਝ ਨੇ ਨਿਡਰਤਾ ਨਾਲ ਬਿਆਨ ਦਿੱਤਾ। ਸਥਿਤੀ ਬੜੀ ਡਰ ਭਰਪੂਰ ਸੀ ਜਿਸ ਕਰਕੇ ਹਮੇਸ਼ਾ ਨਾਲ ਖੜਣ ਵਾਲੇ ਵਿਅਕਤੀ ਵੀ ਖੜਣੋਂ ਹੱਟ ਗਏ ਸਨ।

ਉੱਜਲ ਦੁਸਾਂਝ ਇਸ ਹਕੀਕਤ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਕਿ ਜਿਹੜਾ ਸਟੈਂਡ ਉਨ੍ਹਾਂ ਨੇ ਕਨੇਡਾ ਵਿਚ ਲਿਆ ਸੀ ਉਹ ਸਟੈਂਡ ਪੰਜਾਬ ਵਿਚ ਲੈਣ ਵਾਲਿਆਂ ਨੂੰ ਜਾਨ ਤੋਂ ਹੱਥ ਧੋਣੇ ਪਏ ਸਨ। ਫੇਰ ਵੀ ਉਨ੍ਹਾਂ ਦਾ ਯਕੀਨ ਹੈ ਕਿ ਕਨੇਡਾ ਦੇ ਸਧਾਰਨ ਲੋਕ ਸੱਚੀ ਅਤੇ ਸਹੀ ਗੱਲ ਕਰਨ ਵਾਲੇ ਦੇ ਨਾਲ ਖੜ੍ਹਦੇ ਹਨ ਅਤੇ ਇਨਸਾਫ ਪਸੰਦ ਹਨ। ਉੱਜਲ ਨੂੰ ਆਪਣੇ ਭਾਈਚਾਰੇ ਦੇ ਕੁਝ ਲੋਕਾਂ ਵੱਲੋਂ ਉਨ੍ਹਾਂ 'ਤੇ ਕੀਤੇ ਗਏ ਹਮਲੇ ਦਾ ਏਨਾ ਦੁੱਖ ਨਹੀਂ ਜਿੰਨੀ ਖੁਸ਼ੀ ਇਸ ਗੱਲ ਦੀ ਹੈ ਕਿ ਦੂਜੇ ਭਾਈਚਾਰਿਆਂ ਦੇ ਲੋਕ ਦੂਰੋਂ ਆ ਕੇ ਉਨ੍ਹਾਂ ਨਾਲ ਹੱਥ

ਮਿਲਾਉਂਦੇ ਹਨ। ਉਹ ਮਾਣ ਨਾਲ ਇਹ ਗੱਲ ਦਸਦੇ ਹਨ ਕਿ ੧੯੮੪-੮੫ ਦੇ ਖਤਰਨਾਕ ਦੌਰ ਵਿਚ ਦਰਸ਼ਨ (ਕਨੇਡਾ 'ਚ ਵਸਦਾ ਮਾਰਕਸਵਾਦੀ ਆਲੋਚਕ ਤੇ ਲੇਖਕ) ਉਨ੍ਹਾਂ ਦੇ ਨਾਲ ਥੰਮ੍ਹ ਵਾਂਗ ਖੜ੍ਹਾ ਰਿਹਾ ਸੀ। ਉੱਜਲ ਦੁਸਾਂਝ ਦਾ ਵਿਅਕਤੀਤਵ ਤਰਾਸ਼ਣ ਵਿਚ ਉਨ੍ਹਾਂ ਦੇ ਨਾਨਾ ਜੀ, ਜਥੇਦਾਰ ਮੂਲਾ ਸਿੰਘ ਅਰਥਾਤ ਜਰਨੈਲ ਮੂਲਾ ਸਿੰਘ ਦੀ ਸ਼ਖਸੀਅਤ ਦੀ ਅਮਿੱਟ ਭੂਮਿਕਾ ਹੈ! ਜਰਨੈਲ ਮੂਲਾ ਸਿੰਘ ਨਨਕਾਣਾ ਸਾਹਿਬ ਦੇ ਮੋਰਚੇ ਅਤੇ ਚਾਬੀਆਂ ਦੇ ਮੋਰਚੇ ਵਿਚ ਲੜੇ ਸਨ।

ਉੱਜਲ ਦੇਵ ਅੱਠਵੀਂ ਜਮਾਤ ਤੱਕ ਦੀਆਂ ਸਾਰੀਆਂ ਛੁੱਟੀਆਂ ਆਪਣੇ ਨਾਨਾ ਜੀ ਕੋਲ ਹੀ ਗੁਜ਼ਾਰਦੇ ਰਹੇ ਸਨ। ਫੇਰ ਵੀ ਇਕ ਮਿੱਠੀ ਮਿੱਠੀ ਕਸਕ ਉੱਜਲ ਦੁਸਾਂਝ ਦੇ ਹਿਰਦੇ ਦੀਆਂ ਧੁਰ ਤੈਹਾਂ ਹੇਠ ਬੈਠੀ ਹੋਈ ਹੈ। ਉਹ ਕਹਿੰਦੇ ਹਨ ਕਿ ਕਨੇਡਾ ਵਿਚ ਭਾਰਤ ਨਾਲੋਂ ਵੱਧ ਘੁਟਣ ਮਹਿਸੂਸ ਹੁੰਦੀ ਹੈ। ਭਾਰਤ ਵਿਚ ਭਾਵੇਂ ਕਨੇਡਾ ਦੇ ਮੁਕਾਬਲੇ ਕਦਰਾਂ ਕੀਮਤਾਂ ਦੀ ਸਖ਼ਤ ਘਾਟ ਹੈ ਪ੍ਰੰਤੂ ਦੋਸਤ ਮਿੱਤਰ ਲੱਭ ਪੈਂਦੇ ਹਨ। ਭਾਰਤ ਇਕ ਵਿਸ਼ਾਲ ਸਮਾਜ ਹੈ। ਉੱਜਲ ਦੁਸਾਂਝ ਦਾ ਇਹ ਦਾਅਵਾ ਹੈ ਕਿ ਰਾਜ ਭਾਗ ਨਾਲ ਉਨ੍ਹਾਂ ਦਾ ਕੋਈ ਗਹਿਰਾ ਲਗਾਓ ਨਹੀਂ ਹੈ। ਅਹੁਦੇ ਦਾ ਤਿਆਗ ਕਰਕੇ ਉਹ ਕਦੇ ਵੀ ਕੋਈ ਹੋਰ ਕੰਮ ਕਰ ਸਕਦੇ ਹਨ। ਜਦੋਂ ਗੈਰ ਵਾਜਬ ਅਲੋਚਨਾ ਹੁੰਦੀ ਹੈ ਤਾਂ ਉਨ੍ਹਾਂ ਦਾ ਮਨ ਬਹੁਤ ਦੁਖੀ ਹੁੰਦਾ ਹੈ।

## ਹਰਬਲਭ ਸੰਗੀਤ ਸੰਮੇਲਨ ਵਿਚ ਨਾਮਧਾਰੀ ਯੋਗਦਾਨ

ਸ੍ਰੀ ਹਰਿਬਲਭ ਸੰਗੀਤ ਮਹਾਂਸਭਾ ਦਾ ਇਕ ਪ੍ਰਤਿਨਿਧ ਮੰਡਲ ਜਿਸ ਵਿਚ ਸ੍ਰੀਮਤੀ ਪੂਰਨਿਮਾ ਬੇਰੀ ਸ੍ਰ. ਸ. ਸ. ਅਜੀਮਲ, ਸ੍ਰੀ ਰਾਕੇਸ਼ ਦਾਦਾ, ਸ੍ਰੀ ਅਰਨ ਕਪੂਰ ਅਤੇ ਸ. ਜਗਦੀਸ਼ ਸਿੰਘ ਵਰਿਆਮ ਸ਼ਾਮਲ ਸਨ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਪ੍ਰਤਿਨਿਧ ਮੰਡਲ ਨੇ ਸਤਿਗੁਰੂ ਜੀ ਤੋਂ ਸੰਮੇਲਨ ਦੀ ਸਫ਼ਲਤਾ ਵਾਸਤੇ ਆਸ਼ੀਰਵਾਦ ਮੰਗਦਿਆਂ ਸੰਮੇਲਨ ਵਿਚ ਸ਼ਾਮਲ ਹੋਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਵਲੋਂ ਸੰਗੀਤ ਸਬੰਧੀ ਵਿਚਾਰਾਂ ਅਤੇ ਸਤਿਗੁਰੂ ਜੀ ਦੀ ਸੰਗੀਤ ਨੂੰ ਅਮਲੀ ਦੇਣ ਵੇਖ ਕੇ ਅਤੇ ਕੀਰਤਨ ਸੁਣ ਕੇ ਪ੍ਰਤਿਨਿਧ ਮੰਡਲ ਬਹੁਤ ਪ੍ਰਭਾਵਤ ਹੋਇਆ। ਸੰਗੀਤ ਸਾਜ਼ਾਂ ਦੀ ਪ੍ਰਦਰਸ਼ਨੀ, ਸ੍ਰੀ ਭੈਣੀ ਸਾਹਿਬ ਦਾ ਵਾਤਾਵਰਨ, ਰਾਮ ਸਰੋਵਰ, ਬਿਰਧ ਆਸ਼ਰਮ, ਸਿਮ੍ਰਤੀ ਮੰਦਿਰ, ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ, ਸ਼ਮਸ਼ਾਨ ਭੂਮੀ, ਆਦਿਕ ਥਾਵਾਂ ਦੇਖ ਕੇ ਸਭ ਨੇ ਬਹੁਤ ਸਾਤਵਿਕ ਅਸਰ ਕਬੂਲਿਆ।

ਸ੍ਰੀ ਸਤਿਗੁਰੂ ਜੀ ਆਪ ਤਾਂ ਹਰਬਲਭ ਮੇਲੇ ਤੇ ਨਾ ਜਾ ਸਕੇ ਪਰ ਸ੍ਰੀ ਭੈਣੀ ਸਾਹਿਬ ਤੋਂ ਸੰਗੀਤ ਕਲਾਕਾਰਾਂ ਦਾ ਤਗੜਾ ਜੱਥਾ ਉਸਤਾਦ ਹਰਭਜਨ ਸਿੰਘ ਦੀ ਅਗਵਾਈ ਵਿਚ ਉਥੇ ਪੁੱਜਾ। ਸ੍ਰੀ ਸਤਿਗੁਰੂ ਜੀ ਵਲੋਂ ਇਕ ਲੱਖ ਰੁਪਏ ਦਾ ਬੈਂਕ ਡਰਾਫਟ ਵੀ ਸਹਾਇਤਾ ਲਈ ਭੇਜਿਆ ਗਿਆ ਜੋ ਸ. ਜਗਦੀਸ਼ ਸਿੰਘ ਵਰਿਆਮ ਹੋਰਾਂ ਸਤਿਗੁਰੂ ਜੀ ਦੇ ਵਿਸ਼ੇਸ਼ ਜ਼ਿਕਰ ਨਾਲ ਸਟੇਜ ਤੇ ਸਭਾ ਦੇ ਮੁਖੀਆਂ ਸ੍ਰੀ ਵਿਜੈ ਚੋਪੜਾ, ਸ੍ਰੀਮਤੀ ਪੂਰਨਿਮਾ ਬੇਰੀ. ਸ੍ਰੀ ਸੁਰਿੰਦਰ ਸੇਠ, ਸ੍ਰੀ ਰਾਕੇਸ਼ ਦਾਦਾ, ਸ੍ਰੀ ਅਰੁਣ ਕਪੂਰ ਨੂੰ ਭੇਟ ਕੀਤਾ। ਇਸ ਸਮੇਂ ਸ੍ਰੀ ਸੁਰਿੰਦਰ ਸੇਠ ਹੋਰਾਂ ਸਤਿਗੁਰੂ ਜੀ ਦੀ ਸੰਗੀਤ ਅਤੇ ਹਰਬਲਭ ਸੰਮੇਲਨ ਪ੍ਰਤਿ ਅਭੁਤਪੂਰਵ ਦੇਣ ਨੂੰ ਭਰੀ ਸਭਾ ਸਾਹਮਣੇ ਮਾਰਮਿਕ ਸ਼ਬਦਾ ਵਿਚ ਬਿਆਨ ਕੀਤਾ।

ਸੰਗੀਤ ਸੰਮੇਲਨ ਵਿਚ ਨਾਮਧਾਰੀ ਕਲਾਕਾਰਾਂ ਦਾ ਯੋਗਦਾਨ ਵੀ ਉੱਘਾ ਸੀ। ਮੁਖ ਪੰਡਾਲ ਵਿਚ ਸ. ਹਰਜਿੰਦਰ ਸਿੰਘ ਹੋਰਾਂ ਦਾ ਸੰਤੂਰ ਵਾਦਨ ਬਹੁਤ ਪ੍ਰਭਾਵਸ਼ਾਲੀ ਰਿਹਾ ਅਤੇ ਹਰ ਪਾਸਿਉਂ ਲਗਾਤਾਰ ਪਰਸੰਸਾ ਪ੍ਰਾਪਤ ਕਰਦਾ ਰਿਹਾ। ਇਹਨਾਂ ਨਾਲ ਸ੍ਰੀ ਭੈਣੀ ਸਾਹਿਬ ਦੇ ਹੀ ਤਬਲਾ ਕਾਲਾਕਾਰ ਸ੍ਰੀ ਰਾਜੇਸ਼ ਮਾਲਵੀਆਂ ਦਾ ਸੰਗਤ ਰੂਪ ਵਿਚ ਤਬਲਾ ਵਾਦਨ ਵੀ ਸ੍ਰੋਤਿਆਂ ਨੂੰ ਮੋਹ ਗਿਆ ਅਤੇ ਬਾਰ ਬਾਰ ਤਾੜੀਆਂ ਸਮੁੱਚੇ ਪ੍ਰੋਗਰਾਮ ਦੀ ਸਫਲਤਾ ਦਾ ਪਰਮਾਣ ਸਨ।

ਨੌਜਵਾਨਾਂ ਦੇ ਸੰਗੀਤ ਮੁਕਾਬਲਿਆਂ ਵਿਚ ਵੀ ਨਾਮਧਾਰੀ ਕਲਾਕਾਰਾਂ ਨੇ ਇਨਾਮ ਜਿੱਤੇ। ਸਿਤਾਰ ਵਾਦਨ ਵਿਚ ਸ. ਗੁਰਮੁਖ ਸਿੰਘ (ਵੀਡੀਓ ਵਾਲੇ) ਦੇ ੧੫ ਸਾਲਾਂ ਦੇ ਸਪੁੱਤਰ ਸ੍ਰੀ ਗੁਰਦਿਆਲ ਸਿੰਘ ਨੇ ਆਪਣੇ ਲਈ ਨਿਰਧਾਰਤ ਨਾਲੋਂ ਵੱਧ ਉਮਰ ਦੇ ਵਰਗ ੧੯ ਤੋਂ ੨੫ ਸਾਲ ਦੇ ਮੁਕਾਬਲਿਆਂ ਵਿਚ ਹਿੱਸਾ ਲਿਆ, ਫਿਰ ਵੀ ਪ੍ਰਥਮ ਸਥਾਨ ਪ੍ਰਾਪਤ ਕੀਤਾ। ਮੰਡੀ ਤੋਂ ਆਏ ਸਰਬ ਸੁਖਪਾਲ ਸਿੰਘ ਨੇ ਵੀ ਸੀਨੀਅਰ ਵਰਗ ਦੇ ਤਬਲੇ ਦੇ ਮੁਕਾਬਲਿਆਂ ਵਿਚ ਹੀ ਪਹਿਲਾ ਸਥਾਨ ਪ੍ਰਾਪਤ ਕੀਤਾ। ਜਲੰਧਰ ਦੇ ਗੁਰਿੰਦਰ ਸਿੰਘ ਮਣੀ (ਸਪੁਤਰ ਤਬਲਾ ਵਾਦਕ ਸ. ਸੁਖਦੇਵ ਸਿੰਘ) ਨੇ ਪਖਾਵਜ ਵਾਦਨ ਕਰਕੇ ਵਿਸ਼ੇਸ਼ ਵਰਗ ਵਿਚੋਂ ਤੀਸਰਾ ਸਥਾਨ ਪ੍ਰਾਪਤ ਕੀਤਾ। ਕਲਾਕਾਰਾਂ ਦੀ ਔਲਾਦ ਵਾਸਤੇ ਵਿਸ਼ੇਸ਼ ਵਰਗ ਹੈ। ਇਹ ਮੁਕਾਬਲਾ ਵੀ ਬਹੁਤ ਸਖਤ ਹੁੰਦਾ ਹੈ। ਇਹਨਾਂ ਇਨਾਮ ਜੇਤੂ ਕਲਾਕਾਰਾਂ ਨੂੰ ਮੁੱਖ ਪੰਡਾਲ ਵਿਚ ਭਾਰਤ ਦੇ ਮਹਾਨ ਤਬਲਾ ਕਲਾਕਾਰ ਪੰਡਿਤ ਕਿਸ਼ਨ ਮਹਾਰਾਜ ਬਨਾਰਾਸ ਵਾਲਿਆਂ ਦੁਆਰਾ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਸੰਗੀਤ ਸੰਮੇਲਨ ਵਿਚ ਭਾਗ ਲੈਣ ਵਾਸਤੇ ਸਾਊਥਾਲ ਇੰਗਲੈਂਡ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਕੁਲਦੀਪ ਸਿੰਘ ਚਾਨਾ ਪਰਿਵਾਰ ਸਮੇਤ ਉਚੇਚੇ ਆਏ ਹੋਏ ਸਨ। ਅਤੇ ਜਲੰਧਰ ਦੇ ਆਲੇ ਦੁਆਲੇ ਦੀਆਂ ਸੰਗਤਾਂ ਵੀ ਭਾਰੀ ਗਿਣਤੀ ਵਿਚ ਹਾਜ਼ਰ ਸਨ।

*—ਸੁਰਿੰਦਰ ਸਿੰਘ ਛਿੰਦਾ*

# ਇਕ ਸੌ ਪੰਝੀਵਾਂ ਹਰਿਬਲਭ ਸੰਗੀਤ ਸੰਮੇਲਨ

—ਪ੍ਰੋ. ਕੁਲਵਿੰਦਰ ਦੀਪ ਕੌਰ

ਜਲ, ਭਾਵੇਂ ਕਿਸੇ ਵੀ ਤਰੀਕੇ ਨਾਲ ਗ੍ਰਹਿਣ ਕੀਤਾ ਜਾਵੇ ਕੱਚ ਜਾਂ ਧਾਤੂ ਦੇ ਪਾਤਰ ਵਿਚ ਜਾਂ ਫਿਰ ਹਸਤਾਂਜਲੀ ਦੁਆਰਾ ਗ੍ਰਹਿਣ ਕੀਤਾ ਜਾਵੇ। ਉਸਦਾ ਗੁਣ ਧਰਮ ਹੈ, ਸੀਤਲਤਾ ਪ੍ਰਦਾਨ ਕਰਨਾ, ਤ੍ਰਿਪਤੀ ਦੇਣਾ, ਜੀਵਨ ਦਾਨ ਦੇਣਾ। ਠੀਕ ਇਸੇ ਤਰ੍ਹਾਂ ਸੰਗੀਤ ਦਾ ਗੁਣ ਧਰਮ ਹੈ-ਅਨੰਦ ਪ੍ਰਦਾਨ ਕਰਨਾ, ਖੇੜਾ ਦੇਣਾ, ਸ਼ਾਂਤੀ ਦੇਣਾ। ਭਾਵੇਂ ਉਸਦਾ ਸਰਵਣ ਕਿਸੇ ਵੀ ਰੂਪ ਵਿਚ ਕੀਤਾ ਜਾਵੇ। ਲੋਕ-ਸੰਗੀਤ, ਸੁਗਮ ਸੰਗੀਤ ਜਾਂ ਫਿਰ ਸ਼ਾਸਤਰੀ ਸੰਗੀਤ ਰਾਹੀਂ।

ਭਾਰਤੀ ਸ਼ਾਸਤਰੀ ਸੰਗੀਤ ਜਿਥੇ ਇਕ ਪਾਸੇ ਅਨੰਦ ਪ੍ਰਦਾਨ ਕਰਦਾ ਹੈ। ਉਥੇ ਦੂਜੇ ਪਾਸੇ ਮਨੋਬਿਰਤੀਆਂ ਨੂੰ ਇਕਾਗਰ ਕਰਕੇ ਅਧਿਆਤਮਕ ਪੱਖ ਵੱਲ ਵੀ ਮਾਰਗ-ਦਰਸ਼ਨ ਕਰਦਾ ਹੈ। ਕੁਝ ਇਸੇ ਤਰ੍ਹਾਂ ਦੀ ਪਵਿੱਤਰ ਅਤੇ ਉਚ ਭਾਵਨਾ ਦਾ ਸੰਚਾਰ ਕਰਦਾ ਹੈ ਬਾਬਾ ਹਰਿਬਲਭ-ਸੰਗੀਤ-ਸੰਮੇਲਨ। ਸੰਗੀਤ ਪ੍ਰੇਮੀਆਂ ਲਈ ਇਕ ਤੀਰਥ-ਸਥਲੀ ਮੰਨਿਆ ਜਾਂਦਾ ਹੈ ਜਲੰਧਰ ਦਾ ਦੇਵੀ ਤਲਾਬ ਮੰਦਿਰ। ਜਿਥੇ ਹਰ ਸਾਲ ਦਸੰਬਰ ਦੇ ਅਖੀਰਲੇ ਹਫਤੇ ਬਾਬਾ ਹਰਿਬਲਭ ਜੀ ਵਲੋਂ ਅਰੰਭ ਕੀਤੀ ਗਈ ਸ਼ਾਸਤਰੀ ਸੰਗੀਤ ਦੀ ਪ੍ਰੰਪਰਾ ਦਾ ਪਾਲਨ ਕੀਤਾ ਜਾਂਦਾ ਹੈ। ਬਾਬਾ ਹਰਿਬਲਭ ਸੰਗੀਤ ਮੇਲੇ ਦੇ ਮਹਾਕੁੰਭ ਦੇ ਅਨੰਦ-ਸਾਗਰ ਵਿਚ ਟੁੱਬੀ ਲਾਉਣ ਹਰ ਵਰਗ ਦੇ ਸੰਗੀਤ ਪ੍ਰੇਮੀ ਹੁੰਮ-ਹੁੰਮਾ ਕੇ ਪੁਜਦੇ ਹਨ ਅਤੇ ਕੱਕਰ-ਪਾਲੇ ਦੀਆਂ ਤਿੰਨ ਸ਼ਾਮਾਂ-ਰਾਤਾਂ ਬੜੇ ਚਾਉ-ਉਮੰਗਾਂ ਨਾਲ ਬੁੰਝਦੇ ਹਨ।



ਇਸ ਲੇਖ ਦੀ ਲੇਖਿਕਾ ਪ੍ਰੋ. ਕੁਲਵਿੰਦਰ ਦੀਪ ਕੌਰ ਹਰਬਲਭ ਮੇਲੇ ਦੇ ਅਨਾਊਂਸਮੈਂਟ ਮੰਚ ਤੇ।

ਇਕ ਸੌ ਪੰਝੀਵਾਂ ਸੰਗੀਤ ਸੰਮੇਲਨ ਦਸੰਬਰ ਮਹੀਨੇ ਦੀ ੨੮-੨੯-੩੦ ਤਰੀਕ ਨੂੰ ਸੰਪੰਨ ਹੋਇਆ। ੨੭ ਤਰੀਕ ਤੋਂ ਲੈ ਕੇ ੨੯ ਤਰੀਕ ਦੁਪਹਿਰ ਤੱਕ ਨੌਨਿਹਾਲ ਬੱਚਿਆਂ ਦੇ ਸੰਗੀਤ ਮੁਕਾਬਲੇ ਹੋਏ, ਜਿਹਨਾਂ ਵਿਚੋਂ ਗਾਇਨ-ਵਾਦਨ ਦੇ ਅਲਗ-ਅਲਗ ਵਰਗਾਂ ਵਿਚੋਂ ਕਈ ਹੋਨਹਾਰ ਨੰਨੇ ਅਤੇ ਉਭਰਦੇ ਕਲਾਕਾਰਾਂ ਨੇ ਇਨਾਮ ਪ੍ਰਾਪਤ ਕੀਤੇ। ਭਵਿੱਖ ਦੇ ਇਹ ਕਲਾਕਾਰ ਬੱਚੇ ਇਕ ਦੂਜੇ ਤੋਂ ਵੱਧ ਉੱਤਮ ਪ੍ਰਦਰਸ਼ਨ ਦੀ ਹੋੜ ਰਾਹੀਂ ਸੰਗੀਤ-ਪ੍ਰੇਮੀਆਂ ਦੇ ਵਿਸ਼ੇਸ਼ ਪਿਆਰ ਅਤੇ ਆਕਰਸ਼ਨ ਦਾ ਕੇਂਦਰ ਬਣੇ ਰਹੇ। ਗਾਇਨ ਵਿਚੋਂ ਬਾਲ ਵਰਗ ਦੀ ਪੰਚਮ ਪ੍ਰੀਤ ਕੌਰ, ਜੂਨੀਅਰ ਵਰਗ ਦੇ ਕਰਨ ਰਾਣਾ (ਕਪੂਰਥਲਾ), ਸੀਨੀਅਰ ਵਰਗ ਦੀ ਕੁਮਾਰੀ ਮੋਨਿਕਾ (ਜਲੰਧਰ) ਅਤੇ ਵਿਸ਼ੇਸ਼ ਵਰਗ ਦੇ ਵਿਵੇਕ ਵਰਮਾ (ਸੋਲਨ) ਨੇ ਪ੍ਰਥਮ ਪੁਰਸਕਾਰ ਪ੍ਰਾਪਤ ਕੀਤੇ। ਤਬਲਾ ਵਾਦਨ ਵਿਚ ਜੂਨੀਅਰ ਵਿਚੋਂ ਵਿਕਰਮਜੀਤ ਸਿੰਘ (ਕਰਤਾਰਪੁਰ), ਸੀਨੀਅਰ ਵਿਚੋਂ ਸਰਬ ਸੁਖਪਾਲ ਸਿੰਘ ਨਾਮਧਾਰੀ ਮੰਡੀ ਅਤੇ ਵਿਸ਼ੇਸ਼ ਵਿਚੋਂ ਦੀਪਕ ਜੋਗੀ (ਅੰਮ੍ਰਿਤਸਰ) ਨੇ ਪਹਿਲਾ ਸਥਾਨ ਪ੍ਰਾਪਤ ਕੀਤਾ। ਸੁਰ-ਵਾਦਨ ਵਿਚੋਂ ਸੰਦੀਪ ਸਿੰਘ ਨੇ ਜੂਨੀਅਰ ਵਰਗ ਵਿਚੋਂ, ਗੁਰਦਿਆਲ ਸਿੰਘ (ਭੈਣੀ ਸਾਹਿਬ) ਨੇ ਸੀਨੀਅਰ ਵਰਗ ਵਿਚੋਂ ਅਤੇ ਕੁਮਾਰੀ ਰਮਾ (ਜਲੰਧਰ) ਨੇ ਵਿਸ਼ੇਸ਼ ਵਰਗ ਵਿਚੋਂ ਪਹਿਲਾਂ ਇਨਾਮ ਅਰਜਿਤ ਕੀਤੇ। ਸਭ ਤੋਂ ਉੱਤਮ ਅਤੇ ਉਤਸ਼ਾਹਜਨਕ ਐਲਾਨ, ਡਾ. ਕਿਰਨ-ਸੇਠ, ਜੋ ਕਿ ਸਪਿਕ-ਮੈਕੇ-ਸੰਸਥਾ ਦੇ ਰੂਹੇ-ਰਵਾਂ ਹਨ, ਨੇ ਕੀਤਾ। ਉਹਨਾਂ ਕਿਹਾ ਕਿ ਸਪਿਕ-ਮੈਕੇ-ਸੰਸਥਾ, ਹਰਿਬੱਲਭ ਸੰਗੀਤ ਮੁਕਾਬਲੇ ਵਿਚੋਂ ਪ੍ਰਥਮ ਰਹਿਣ ਵਾਲੇ ਯੁਵਾ ਕਲਾਕਾਰਾਂ ਨੂੰ ਵਿਸ਼ੇਸ਼ ਸਕਾਲਰਸ਼ਿਪ ਅਤੇ ਸਹੂਲਤਾਂ ਦੇ ਕੇ ਥਾਂ-ਥਾਂ ਉਹਨਾਂ ਦੇ ਕਲਾ-ਪ੍ਰਦਰਸ਼ਨ ਦਾ ਜ਼ੁੰਮਾ ਲਵੇਗੀ। ਇਸ ਨਵੇਂ ਕਦਮ ਦੀ ਹਰ ਪਾਸਿਓਂ ਵਿਸ਼ੇਸ਼ ਸ਼ਲਾਘਾ ਕੀਤੀ ਜਾ ਰਹੀ ਹੈ।

ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਹਰ ਰੋਜ਼ ਸੰਗੀਤ-ਸਮਾਗਮ ਦਾ ਅਰੰਭ ਸਥਾਨਕ ਕਾਲਜਾਂ ਦੇ ਵਿਦਿਆਰਥੀਆਂ ਵਲੋਂ ਮਾਂ ਸਰਸਵਤੀ ਦੀ ਵੰਦਨਾ ਅਰਾਧਨਾ ਨਾਲ ਕੀਤਾ ਜਾਂਦਾ ਰਿਹਾ। ਪਹਿਲੀ ਸ਼ਾਮ ਦਾ ਅਰੰਭ ਹੰਸ-ਰਾਜ ਮਹਿਲਾ ਕਾਲਜ, ਦੂਸਰੀ ਸ਼ਾਮ ਕੰਨਿਆ ਮਹਾ ਵਿਦਿਆਲਾ ਅਤੇ ਤੀਸਰੇ ਦਿਨ ਐਸ. ਡੀ. ਕਾਲਜ ਦੇ ਸਰਸਵਤੀ ਵੰਦਨਾ ਦੇ ਪੁਸ਼ਪ-ਅਰਪਨ ਦੁਆਰਾ ਕੀਤਾ ਗਿਆ। ਉਪਰੰਤ ਪਹਿਲੀ ਸੰਗੀਤਕ-ਕਲਾ-ਪ੍ਰਸਤੁਤੀ ਪਿਛਲੇ ਵਰ੍ਹੇ ਦੇ ਵਿਜੇਤਾ ਵਿਦਿਆਰਥੀ ਦੁਆਰਾ ਕੀਤਾ ਜਾਂਦੀ ਰਹੀ। ਇਹ ਖੁਸ਼ਕਿਸਮਤ ਵਿਦਿਆਰਥੀ ਸਨ—ਗਾਇਕ ਵਿਜੈ ਰਾਜਪੂਤ ਜਿਹਨਾਂ ਦੀ ਗਾਇਨ ਸ਼ੈਲੀ ਵਿਚ ਪੰਡਤ-ਭੀਮ-ਸੇਨ ਜੋਸ਼ੀ ਜੀ ਦੀ ਕਲਾ ਛਾਪ ਨਜ਼ਰ ਆਉਂਦੀ ਹੈ, ਸਿਤਾਰ ਵਾਦਕ ਕੁਮਾਰੀ ਸੰਚਾਰੀ ਬਖਸ਼ੀ ਜੋ ਦਿੱਲੀ ਦੇ ਸ੍ਰੀ ਦੇਬੂ ਚੌਧਰੀ ਜੀ ਦੀ ਸ਼ਾਗਿਰਦ ਹਨ ਅਤੇ ਤੀਸਰੇ ਤਬਲਾ-ਨਵਾਜ਼ ਨੀਰਜ ਸ਼ਾਂਡਿਲ, ਸੋਲਨ ਤੋਂ, ਜੋ ਆਪਣੇ ਪਿਤਾ ਪ੍ਰੋ. ਸਾਂਢਿਲ ਦੇ ਸ਼ਿਸ਼ ਹਨ। ਇਹਨਾਂ ਤਿੰਨਾਂ ਵਿਦਿਆਰਥੀਆਂ ਨੂੰ ਵਿਸ਼ੇਸ਼ ਸਨਮਾਨ ਦੇ ਨਾਲ ਆਉਣ ਵਾਲੇ ਭਵਿੱਖ ਵਿਚ ਸਪਿਕ ਮੈਕੇ ਵੱਲੋਂ ਵਿਸ਼ੇਸ਼ ਅਵਸਰ ਵੀ ਪ੍ਰਦਾਨ ਕੀਤੇ ਜਾਣਗੇ।

੨੮ ਦਸੰਬਰ ਦੀ ਸ਼ਾਮ, ਦੇ ਇਸ ਮਹਾਨ ਸੰਗੀਤ-ਸੰਮੇਲਨ ਦੇ ਸ਼ੁਭਾਗਮਨ ਦਾ ਸੰਦੇਸ਼ ਦਿੱਤਾ। ਪੰ. ਮਹਾਂਵੀਰ ਪ੍ਰਸਾਦ ਜੀ ਦੀ ਸ਼ਹਿਨਾਈ-ਵਾਦਨ ਨੇ ਸ਼ਹਿਨਾਈ ਦੀਆਂ ਮਧੁਰ-ਸੁਰ-ਲਹਿਰੀਆਂ ਨੇ ਸਾਰੇ ਵਾਤਾਵਰਣ ਨੂੰ ਸੁਰਮਈ-ਰਸਮਈ ਬਣਾ ਦਿੱਤਾ। ਇਸੇ ਸ਼ਾਮ ਦੇ ਮੁੱਖ-ਆਕਰਸ਼ਣ ਰਹੇ ਪੰਡਤ ਵਿਸ਼ਵ ਮੋਹਨ ਭੱਟ ਅਤੇ ਪੰਡਤ ਰਾਜਨ-ਸਾਜਨ ਮਿਸ਼ਰਾ। ਸੰਗੀਤ-ਜਗਤ ਦਾ ਸ਼ਿਰੋਮਣੀ ਐਵਾਰਡ (ਗ੍ਰੈਮੀ-ਅਵਾਰਡ) ਜੇਤੂ, ਪੱਛਮੀ ਸਾਜ਼ ਹਵਾਇਨ ਗਿਟਾਰ ਵਿਚ ਭਾਰਤੀ ਸੰਗੀਤ ਅਨੁਕੂਲ ਕ੍ਰਾਂਤੀਕਾਰੀ ਪਰਿਵਰਤਨ ਕਰਨ ਵਾਲੇ, ਮੋਹਨਮ-ਵੀਣਾ ਅਵਿਸ਼ਕਾਰਕ, ਪੰਡਤ ਵਿਸ਼ਵ ਮੋਹਨ-ਭੱਟ ਨੇ 'ਰਾਗ ਗਾਵਤੀ' ਦੇ ਵਾਦਨ ਰਾਹੀਂ ਸੰਪੂਰਨ ਸਰੋਤਾ-ਮੰਡਲੀ ਨੂੰ ਝੂਮਣ ਤੇ ਮਜਬੂਰ ਕਰ ਦਿੱਤਾ! ਉਪਰਾਂਤ ਇਕ ਲੋਰੀ ਦੀ ਧੁੰਨ ਛੇੜਕੇ ਵੀਣਾ, ਸਿਤਾਰ, ਗਿਟਾਰ ਆਦਿ ਦੀਆਂ ਬਰੀਕੀਆਂ ਦੇ ਨਾਲ-ਨਾਲ ਵਾਤਸਲ-ਰਸ ਦਾ ਭਰਪੂਰ ਸੰਚਾਰ ਕੀਤਾ। ਗੁੰਡੇਚਾ ਬੰਧੂਆਂ ਰਾਹੀਂ ਰਾਗ-ਮਾਲਕੌਂਸ ਵਿਚ ਧਰੁਪਦ-ਗਾਇਨ ਅਤੀ ਸ਼ਲਾਘਾਯੋਗ ਰਿਹਾ। ਨਵਯੁਵਤੀ-ਗਾਇਕੀ ਮੀਤਾ ਪੰਡਿਤ ਦੇ ਸੁਰੀਲੇ ਸੁਰਾਂ ਨੇ ਰਾਗ ਬਾਗੇਸ਼੍ਰੀ ਦੀਆਂ ਬੰਦਿਸ਼ਾਂ ਰਾਹੀਂ ਸਾਰੇ ਵਾਤਾਵਰਣ ਵਿਚ ਚਾਰ ਚੰਦ ਦਾ ਇਜ਼ਾਫਾ ਕੀਤਾ। ਪ੍ਰਥਮ ਸ਼ਾਮ ਦਾ ਸਮਾਪਨ ਪੰਡਤ ਰਾਜਨ ਸਾਜਨ ਮਿਸ਼ਰਾ ਦੇ ਯੁਗਲ-ਗਾਨ ਨਾਲ ਹੋਇਆ ਜਦੋਂ ਉਹਨਾਂ ਰਾਗ ਦਰਬਾਰੀ ਦੀ ਅਵਤਾਰਨਾ ਅਤਿ ਮਨਮੋਹਕ ਢੰਗ ਨਾਲ ਕਰਦੇ ਹੋਏ ਸਰੋਤਿਆਂ ਦੇ ਅਨੰਦ ਨੂੰ ਚਰਮ ਸੀਮਾ ਤੱਕ ਪਹੁੰਚਾ ਦਿੱਤਾ।

ਦੂਜੇ ਦਿਨ ਦਾ ਸਮਾਗਮ ਬਾਅਦ ਦੁਪਹਿਰ ਦੋ ਵਜੇ ਪਟਿਆਲਾ-ਯੂਨੀਵਰਸਿਟੀ ਦੀ ਰੀਡਰ ਸ੍ਰੀਮਤੀ ਨਿਵੇਦਿਤਾ ਸਿੰਘ ਦੇ ਮਧੁਰ-ਗਾਇਨ ਨਾਲ ਆਰੰਭ ਹੋਇਆ। ਪੰਜਾਬ ਦੀਆਂ ਸਿਰਮੌਰ ਗਾਇਕਾਵਾਂ ਵਿਚ ਵਿਸ਼ੇਸ਼ ਸਥਾਨ ਰੱਖਣ ਵਾਲੀ ਇਸ ਗਾਇਕਾ ਨੇ ਆਪਣੇ ਗਾਇਨ ਦੁਆਰਾ ਸ਼ਾਸਤਰੀ-ਸੰਗੀਤ ਉਪਰ ਆਪਣੀ ਤਗੜੀ-ਪਕੜ ਦਾ ਸਬੂਤ ਦਿੱਤਾ। ਇਸ ਤੋਂ ਇਲਾਵਾ ਮਧੁਮਿਤਾ ਰੇ, ਕੁਮਾਰ ਸੁਨੀਲ ਮੂੰਗੀ ਜੀ ਨੇ ਵੀ ਆਪਣੇ ਗਾਇਨ ਤੋਂ ਸਰੋਤਿਆਂ ਨੂੰ ਕੀਲਿਆ। ਬਜ਼ੁਰਗ-ਗਾਇਕ ਉਸਤਾਦ ਗੁਲਾਮ-ਮੁਸਤਫਾ ਖਾਂ ਸਾਹਿਬ ਨੇ ਵੀ ਰਾਗ ਦਰਬਾਰੀ ਅਤੇ ਹੋਰ ਬੰਦਿਸ਼ਾਂ ਨਾਲ ਸਰੋਤਿਆਂ ਨੂੰ ਮੰਤਰ-ਮੁਗਧ ਕੀਤਾ। ਵਾਦਕਾਂ ਵਿਚੋਂ ਸ੍. ਹਰਜਿੰਦਰ ਸਿੰਘ ਜੀ ਨਾਮਧਾਰੀ ਦੇ ਰਾਗ ਮਧੂਵੰਤੀ ਵਿਚ ਰਸ ਭਿੰਨੇ ਸੰਤੂਰ-ਵਾਦਨ ਨੇ ਅਪਣੀਆਂ ਸੁਰ-ਤਰੰਗਾਂ ਨਾਲ ਸੰਪੂਰਨ ਵਾਤਾਵਰਣ ਨਸ਼ਿਆ ਦਿੱਤਾ। ਭੈਣੀ ਸਾਹਿਬ ਤੋਂ ਆਏ ਇਹ ਕਲਾਕਾਰ ਪੰਡਿਤ ਸ਼ਿਵ ਕੁਮਾਰ ਜੀ ਦੇ ਸ਼ਾਗਿਰਦ ਹਨ। ਇਹਨਾਂ ਨਾਲ ਤਬਲੇ ਤੇ ਸੰਗਤ ਭੈਣੀ ਸਾਹਿਬ ਤੋਂ ਹੀ ਆਏ ਸ੍ਰੀ ਰਾਜੇਸ਼ ਮਾਲਵੀਆ ਨੇ ਬਹੁਤ ਕੁਸ਼ਲਤਾ ਨਾਲ ਕਰਕੇ ਵਿਸ਼ੇਸ਼ ਧਿਆਨ ਖਿੱਚਿਆ। ਇਸੇ ਸ਼ਾਮ ਸਿਤਾਰ ਅਤੇ ਸਰੋਦ ਦੀ ਮਿੱਠੀ ਅਤੇ ਨਿੱਘੀ ਜੁਗਲਬੰਦੀ ਨੂੰ ਸਰਅੰਜਾਮ ਦਿੱਤਾ, ਦਿੱਲੀ ਘਰਾਣੇ ਦੇ ਜਨਾਬ ਸਈਅਦ-ਜ਼ਫਰ-ਖਾਂ ਸਾਹਿਬ ਅਤੇ ਅਜਰਾੜਾ ਘਰਾਣੇ ਦੇ ਜਨਾਬ ਦਾਨਿਸ਼-ਅਸਲਮ ਖਾਂ ਸਾਹਿਬ ਨੇ। ਇਹਨਾਂ ਦੀ ਕਿਰਵਾਨੀ ਰਾਗ ਦੀਆਂ ਸੁਰ-ਤਰੰਗਾਂ ਦੇ ਨਾਲ, ਲੈਅ-ਤਾਲ ਦੀਆਂ ਲਹਿਰਾਂ ਦੀ ਸੰਗਤ ਕੀਤੀ ਸ੍ਰੀ ਸੁਧੀਰ ਪਾਂਡੇ ਨੇ ਜਿਹਨਾਂ ਦੇ ਬਾਜ ਵਿਚ ਦਿੱਲੀ ਅਤੇ ਬਨਾਰਸ ਘਰਾਣੇ ਦੀ ਛਾਪ ਨਜ਼ਰ ਆਉਂਦੀ ਹੈ। ਇਸ ਸ਼ਾਮ ਦਾ ਸਮਾਪਨ ਭਾਰਤੀ ਸੰਗੀਤ ਦੇ ਦਿਗਜ਼ ਅਤੇ ਸਿਰੋਮਣੀ ਸਾਰੰਗੀ ਵਾਦਕ ਪੰਡਿੰਤ ਰਾਮ ਨਾਰਾਇਣ ਜੀ ਦੀ ਮਧੁਰ ਅਤੇ ਸੁਰੀਲੀ ਸਾਰੰਗੀ ਵਾਦਨ ਨਾਲ ਹੋਇਆ। ਸੌਰੰਗ ਦਰਸਾਉਣ ਵਾਲੀ ਸਾਰੰਗੀ ਉੱਤੇ, ਬਿਜਲੀ ਦੀ ਫੁਰਤੀ ਨਾਲ ਦੌੜਦੀਆਂ ਪੰਡਤ ਜੀ ਦੀਆਂ ਚੁਸਤ ਉਂਗਲੀਆਂ ਜਾਦੂ ਜਿਹਾ ਅਸਰ ਛਡਦੀਆਂ ਸਨ। ਇਕ ਕਠਿਨ ਅਤੇ ਸਖ਼ਤ ਰਿਆਜ਼ ਦੀ ਮੰਗ ਕਰਦੇ ਇਸ ਸਾਜ਼ ਉੱਤੇ ਆਪ ਜੀ ਦਾ ਇਤਨਾ ਸਰਲ ਅਤੇ ਸਹਿਜ ਵਾਦਨ ਵਰ੍ਹਿਆਂ ਦੀ ਤਪੱਸਿਆ ਦੀ ਗਵਾਹੀ ਭਰਦਾ ਹੈ। ਇਸ ਸ਼ਾਮ ਦੇ ਮੁੱਖ ਆਕਰਸ਼ਨ, ਵਿਸ਼ਵ ਪ੍ਰਸਿੱਧ, ਤਬਲਾ ਸਮਰਾਟ, ਲੈਅ-ਚੱਕਰਵਰਤੀ, ਬਨਾਰਸ-ਘਰਾਣੇ ਦੇ ਥੰਮ, ਬਾਬਾ ਕੰਠੇ-ਮਹਾਰਾਜ ਦੇ ਚਹੇਤੇ, ਪੰਡਤ ਕਿਸ਼ਨ ਮਹਾਰਾਜ ਸਨ। ਅੱਸੀ ਵਰ੍ਹਿਆਂ ਦੇ ਬਜ਼ੁਰਗ ਕਲਾਕਾਰ ਵਲੋਂ ਅਤਿ ਜਵਾਨ ਤਬਲਾ-ਵਾਦਨ ਦਾ ਜਾਦੂ, ਸੰਪੂਰਨ ਸਰੋਤਿਆਂ ਦੇ ਸਿਰ ਚੜ੍ਹ ਬੋਲਿਆ। ਤਬਲੇ ਉੱਤੇ ਕਠਿਨ ਲੈਕਾਰੀ-ਪ੍ਰਦਰਸ਼ਨ ਦੇ ਨਾਲ ਰਸ-ਭਾਵ ਦੀ ਅਭਿਵਿਅਕਤੀ ਜਿਵੇਂ ਪੰਡਿਤ ਜੀ ਲਈ ਖੱਬੇ ਹੱਥ ਦਾ ਕਮਾਲ ਹੋਵੇ। ਕਈ ਘਰਾਣੇਦਾਰ, ਪ੍ਰੰਪਰਾਗਤ ਚੀਜ਼ਾਂ ਦੇ ਨਾਲ, ਗਣੇਸ਼ ਵੰਦਨਾ ਦਾ ਪ੍ਰਦਰਸ਼ਨ, ਕਲਾਕਾਰ ਦੀ ਕਲਾ ਅਤੇ ਉਸਦੇ ਜੀਵਨ ਵਿਚ ਸਮਰਸਤਾ ਦਾ ਪ੍ਰਤੱਖ ਪਰਿਚੈ ਦੇ ਰਿਹਾ ਸੀ। ਹਰਿਬਲਭ ਸਭਾ ਵਲੋਂ ਆਪਜੀ ਨੂੰ ਵਿਸ਼ੇਸ਼ ਸਰਵੁੱਚ ਸਨਮਾਨ ਦੇ ਕੇ ਨਵਾਜਿਆ ਗਿਆ।

ਤੀਜੇ ਦਿਨ ਭਾਵ ੩੦ ਦਸੰਬਰ ੨੦੦੦ ਦੀ ਸਭਾ ਵੀ ਦੋ ਵਜੇ ਦੁਪਹਿਰ ਨਿਵੇਦਿਤ ਕਲਾਕਾਰ ਫਖਰੁਦੀਨ ਧੌਲਪੁਰੀ ਦੇ ਸਾਰੰਗੀ ਵਾਦਨ, ਦਵਿੰਦਰ ਸਿੰਘ ਦੇ ਤਬਲਾ-ਵਾਦਨ ਅਤੇ ਸ੍ਰੀ ਦੱਤ ਸ਼ਰਮਾ ਦੇ ਧਰੁਪਦ ਗਾਇਨ ਨਾਲ ਆਰੰਭ ਹੋਈ। ਮੈਹਰ ਘਰਾਣੇ ਦੇ ਸਿਤਾਰ ਵਾਦਕ ਸ੍ਰੀ ਬਿਸਵਜੀਤ ਸਰਕਾਰ ਦੀ ਸਿਤਾਰ ਉਤੇ ਰਾਗ-ਸੋਗੰਧ (ਮਧੁਵੰਤੀ) ਦਾ ਵਾਦਨ ਸੇਨੀ ਬਾਜ ਦੀਆਂ ਵਿਸ਼ੇਸ਼ਤਾਵਾਂ ਨਾਲ ਭਰਪੂਰ ਸੀ। ਪੰਡਤ ਉਲਹਾਸ-ਕਸ਼ਾਲਕਰ, ਸ੍ਰੀ ਮਧੁਪ-ਮੁਦਗਿਲ ਜੀ ਦੇ ਮਧੁਰ ਗਾਇਨ ਨੇ ਵੀ ਆਪਣੀਆਂ ਵਿਸ਼ੇਸ਼ਤਾਵਾਂ ਨਾਲ ਸਰੋਤਿਆਂ ਦੇ ਮਨ ਮੋਹ ਲਏ। ਕੁਮਾਰ ਗੰਧਰਵ ਦੀ ਬੇਟੀ ਸੁਸ੍ਰੀ ਕਲਾਪਿਨੀ ਕੋਮਕਲੀ ਨੇ ਰਾਗ ਅਨੰਦ ਕਲਿਆਣ, ਦੇਸ ਅਤੇ ਕਬੀਰ ਜੀ ਦੇ ਭਜਨ ਦੁਆਰਾ ਆਪਣੇ ਪਿਤਾ ਦੀ

ਦੀਖਿਆ ਅਤੇ ਪ੍ਰਭਾਵ ਦਾ ਪਰਿਚਯ ਦਿੰਦੇ ਹੋਏ ਆਪਣੀ ਕਲਾ ਦਾ ਲੋਹਾ ਮੰਨਵਾਇਆ। ਅੱਜ ਦੀ ਬੈਠਕ ਦੀ ਇਕ ਆਇਟਮ ਦਾ ਸਰੋਤਿਆਂ ਨੇ ਭਰਪੂਰ ਅਨੰਦ ਲਿਆ ਉਹ ਸੀ ਉਸਤਾਦ ਮਹਿਮੂਦ ਧੌਲਪੁਰੀ (ਦਿੱਲੀ) ਅਤੇ ਉਸਤਾਦ ਭੂਰੇ ਖਾਂ (ਬੰਬਈ) ਦੀ ਹਾਰਮੋਨੀਅਮ ਉੱਤੇ ਜੁਗਲਬੰਦੀ। ਜਿਥੇ ਸਰੋਤਿਆਂ ਅਤੇ ਦਰਸ਼ਕਾਂ ਨੇ ਇਹਨਾਂ ਦੋਹਾਂ ਕਲਾਕਾਰਾਂ ਦੀ ਰਾਗ ਪੂਰੀਆ-ਧਨਾਸ੍ਰੀ ਵਿਚ ਸਵਾਲ-ਜਵਾਬ, ਤਾਨਾਂ-ਟੁਕੜਿਆਂ ਦੇ ਆਦਾਨ ਪ੍ਰਦਾਨ ਦਾ ਅਨੰਦ ਉਠਾਇਆ, ਉਥੇ ਨਾਲ-ਨਾਲ ਮਿੱਠੀ-ਮਿੱਠੀ ਛੇੜਛਾੜ ਦਾ ਵੀ ਭਰਪੂਰ ਮਜ਼ਾ ਲਿਆ। ਹਾਰਮੋਨੀਅਮ ਨੂੰ ਸੰਗਤ ਤੋਂ ਇਲਾਵਾ ਸੁਤੰਤਰ-ਵਾਦਨ ਵਾਸਤੇ ਵੀ ਇਕ ਖੁੱਲਾ ਖੇਤਰ ਸਾਹਮਣੇ ਹੈ। ਇਸਦਾ ਦਰਸ਼ਨ ਵੀ ਸਰੋਤਿਆਂ ਨੇ ਖੂਬ ਕੀਤਾ। ਸੁਰੇਸ਼ ਤਲਵਰਕ ਜੀ ਨੇ ਤਬਲੇ ਉੱਤੇ ਦੋਨਾਂ ਉਸਤਾਦਾਂ ਦੀ ਬੜੀ ਉਸਤਾਦੀ ਨਾਲ ਸੰਗਤ ਕੀਤੀ। ਸਿਤਾਰ-ਵਾਦਨ ਦੇ ਯੁਗ ਪ੍ਰਵਰਤਕ ਉਸਤਾਦ ਵਿਲਾਇਤ ਹੁਸੈਨ ਖਾਂ ਸਾਹਿਬ ਦੇ ਸਾਹਿਬਜ਼ਾਦੇ ਹੋਨਹਾਰ ਉਸਤਾਦ ਸੁਜਾਤ ਹੁਸੈਨ ਖਾਂ ਸਾਹਿਬ ਦੀ ਦਿਲਕਸ਼, ਮਧੁਰ ਅਤੇ ਅਤਿ-ਮਨਮੋਹਿਨੀ ਸਿਤਾਰ ਨੇ ਤਾਂ ਸਰੋਤਿਆਂ ਦੀ ਆਤਮਾ ਵੀ ਕੀਲ ਲਈ। ਰਾਗ ਝਿੰਝੋਟੀ ਤੋਂ ਉਪਰਾਂਤ ਟੱਪਾ ਸ਼ੈਲੀ ਦਾ ਵਾਦਨ, ਨਾਲ ਹੀ ਉਹਨਾਂ ਦਾ ਇੰਨ-ਬਿੰਨ ਸੁਰੀਲਾ ਗਾਇਨ ਸਾਹਿਤ ਅਤੇ ਸੰਗੀਤ ਦਾ ਸੁੰਦਰ ਸੁਮੇਲ ਦਰਸਾਉਂਦਾ ਸੀ। ਮੀਂਡਾਂ, ਮੁਰਕੀਆਂ ਅਤੇ ਖਟਕਿਆਂ ਦੀਆਂ ਬਰੀਕੀਆਂ ਤੋਂ ਆਪ ਸਰੋਤਿਆਂ ਕੋਲੋਂ ਪਲ-ਪਲ ਦਾਦ ਲੈ ਰਹੇ ਸੀ। ਨਾਲ ਸ੍ਰੀ ਸੰਦੀਪ ਦਾਸ ਜੀ ਦਾ ਤਬਲਾ ਆਪਦੇ ਰਸ-ਸੋਜ਼ ਨਾਲ ਪੂਰਾ-ਪੂਰਾ ਨਿਆਂ ਕਰ ਰਿਹਾ ਸੀ। ਮਹਾਨ ਸਰੰਗੀ ਨਵਾਜ਼ ਪੰਡਤ ਰਾਮ ਨਰਾਇਣ ਜੀ ਦੇ ਵੱਡੇ ਸਪੁੱਤਰ ਪੰਡਤ ਬ੍ਰਿਜ ਨਰਾਇਣ ਜੀ ਦੇ ਸਰੋਦ ਨੇ ਲਲਿਤ ਦੇ ਸੁਰਾਂ ਨਾਲ ਰਾਤ ਦੇ ਖਾਤਮੇ ਅਤੇ ਅੰਮ੍ਰਿਤ ਵੇਲੇ ਦੀ ਆਮਦ ਦਾ ਸੰਦੇਸ਼ ਦਿੱਤਾ। ਸਰੋਦ ਜਿਹੇ ਗੰਭੀਰ ਅਤੇ ਖਿਚ ਪਾਉਣ ਵਾਲੇ ਸਾਜ਼ ਨੇ ਆਪਣੀ ਮਧੁਰ ਰਸ-ਤਾਨ ਨਾਲ ਸਾਰੇ ਸਰੋਤੇ ਮੰਤਰ ਮੁਗਧ ਕਰ ਦਿੱਤੇ। ੧੨੫ਵੇਂ ਬਾਬਾ ਹਰਿਬਲਭ ਸੰਗੀਤ ਸਮਾਰੋਹ ਦਾ ਸਮਾਪਨ ਬਜ਼ੁਰਗ ਗਾਇਕਾ ਸ੍ਰੀਮਤੀ ਪ੍ਰਭਾ ਅਤਰੇ ਜੀ ਦੇ ਕੋਮਲ ਸੁਰ ਗਾਇਨ ਨਾਲ ਹੋਇਆ। ਬਹਾਰ ਦੀ ਸੁੰਦਰ ਰਸ ਫੁਹਾਰ ਨਾਲ ਦਰਸ਼ਕਾਂ ਨੇ ਆਪਣੇ ਚਹੇਤੇ ਕਲਾਕਾਰਾਂ ਉੱਤੇ ਫੁਲਾਂ ਦੀ ਵਰਖਾ ਕੀਤੀ, ਸਵਾ ਸਦੀ ਪੁਰਾਣੇ ਚਲੇ ਆ ਰਹੇ ਇਸ ਪਿਆਰੇ ਸੰਗੀਤ ਸੰਮੇਲਨ ਦੀ ਸਫਲਤਾ ਉੱਤੇ ਇਕ ਦੂਸਰੇ ਨੂੰ ਵਧਾਈ ਦਿੱਤੀ ਅਤੇ ਬੂਹੇ ਦਸਤਕ ਦੇ ਰਹੇ ਨਵੇਂ ਸਾਲ ਦੀ ਆਮਦ ਨੂੰ ਜੀ ਆਇਆਂ ਆਖਣ ਲਈ ਇਕ ਦੂਜੇ ਨੂੰ ਸ਼ੁਭ-ਇਛਾਵਾਂ ਦਾ ਆਦਾਨ ਪ੍ਰਦਾਨ ਕਰਦਿਆਂ ੩੧ ਦਸੰਬਰ ਦੀ ਪੌਹ-ਫੁਟਾਲੀ ਹੋ ਗਈ।

ਇਸ ਸਾਰੇ ਸੰਗੀਤ-ਸੰਮੇਲਨ ਵਿਚ ਜਿਹਨਾਂ ਸੰਗਤੀ ਕਲਾਕਾਰਾਂ ਨੇ ਰਸ-ਅਨੰਦ ਦੀ ਬੜੋਤਰੀ ਕੀਤੀ। ਉਹ ਹਨ ਹਾਰਮੋਨੀਅਮ ਉੱਤੇ ਡਾ. ਦਿਨਕਰ ਸ਼ਰਮਾ, ਮੋਹਨ ਮਲਸਿਆਨੀ ਜੀ, ਭੂਰੇ ਖਾਂ ਸਾਹਿਬ, ਮਹਿਮੂਦ ਧੌਲਪੁਰੀ ਜੀ। ਸਾਰੰਗੀ ਉੱਤੇ ਸ੍ਰੀ ਕਮਲ ਸਾਬਰੀ ਆਦਿ। ਤਬਲੇ ਉੱਤੇ ਜਨਾਬ ਅਕਰਮ ਖਾਂ ਸਾਹਿਬ, ਸੰਦੀਪ ਦਾਸ, ਸੁਰੇਸ਼ ਤਲਵਲਕਰ, ਸ੍ਰੀ ਕਾਲੇ ਰਾਮ, ਪੰ. ਰਮਾ ਕਾਂਤ, ਸ੍ਰੀ ਰਾਜੇਸ਼ ਮਾਲਵੀਆ ਆਦਿ। ਆਪ ਜੀ ਦੇ ਵਾਦਨ ਨੇ ਕਲਾਕਾਰਾਂ ਦੀ ਕਲਾ ਨੂੰ ਚਾਰ ਚੰਨ ਲਾਏ।

ਇਹਨਾਂ ਤੋਂ ਇਲਾਵਾ ਕਈ ਵੀ. ਆਈ. ਪੀ. ਜਿਹਨਾਂ ਨੇ ਇਸ ਸਮਾਗਮ ਵਿਚ ਸ਼ਿਰਕਤ ਕੀਤੀ, ਉਹਨਾਂ ਵਿਚੋਂ ਕੁਝ ਕੁ ਉਲੇਖ ਯੋਗ ਹਨ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਜੰਮੂ-ਕਸ਼ਮੀਰ ਦੇ ਮੁੱਖ ਮੰਤਰੀ ਜਨਾਬ ਫਾਰੂਖ ਅਬਦੁਲਾ, ਪੰਜਾਬ ਦੇ ਖਜ਼ਾਨਾ ਮੰਤਰੀ ਕੈਪਟਨ ਕੰਵਲਜੀਤ ਸਿੰਘ, ਉੱਘੇ ਪੱਤਰਕਾਰ ਅਤੇ ਸਾਂਸਦ ਸ੍ਰੀ ਕੁਲਦੀਪ ਨਈਅਰ, ਲਾਲਾ ਲਾਜਪਤ ਰਾਏ, ਸ. ਇਕਬਾਲ ਸਿੰਘ, ਬਾਬਾ ਕਸ਼ਮੀਰਾ ਸਿੰਘ, ਹੋਰ ਕਈ ਲੀਡਰ ਮਨਜਿੰਦਰ ਸਿੰਘ ਬਿੱਟਾ ਆਦਿ। ਸੈਨਾ ਦੇ ਜਰਨਲ ਸ੍ਰੀ ਵੀ.ਪੀ. ਮਲਿਕ, ਸ੍ਰੀ ਡਾਵਰ ਜੀ ਆਦਿ। ਗਾਇਕ ਸ੍ਰੀ ਹੰਸ ਰਾਜ ਹੰਸ, ਰੇਡਿਓ ਅਤੇ ਦੂਰਦਰਸ਼ਨ ਦੇ ਡਾਇਰੈਕਟਰਜ਼ ਆਦਿ ਵੀ ਇਸ ਸਭਾ ਦੀ ਜ਼ੀਨਤ ਬਣਦੇ ਰਹੇ। ਕਈ ਉੱਘੀਆਂ ਹਸਤੀਆਂ ਜਿਹੜੀਆਂ ਵਰ੍ਹਿਆਂ ਤੋਂ ਇਸ ਸੰਸਥਾ ਨਾਲ ਕਲਾਕਾਰ ਜਾਂ ਵਰਕਰ ਦੇ ਤੌਰ ਤੇ ਜੁੜੀਆਂ ਹੋਈਆਂ ਹਨ। ਉਹਨਾਂ ਨੂੰ ਸਨਮਾਨਿਤ ਵੀ ਕੀਤਾ ਗਿਆ।

ਕੁਲ ਮਿਲਾਕੇ ਹਰਿਬਲਭ ਦਾ ਇਹ ੧੨੫ਵਾਂ ਸੰਗੀਤ ਮੇਲਾ ਜਲੰਧਰ ਨਿਵਾਸੀਆ ਲਈ ਬੜੇ ਮਾਣ-ਉਤਸ਼ਾਹ ਦਾ ਸਬੱਬ ਹੋ ਨਿਬੜਿਆ। ਪੰਡਾਲ ਪੂਰੇ ਤਿੰਨ ਦਿਨ, ਭਾਰੀ ਸਰਦੀ ਦੇ ਬਾਵਜੂਦ ਭਾਰੀ ਰੌਣਕਾਂ ਨਾਲ ਗਹਿਮਾ ਗਹਿਮ ਰਿਹਾ। ਇਸ ਵਾਰੀ ਪਿਛਲੇਰੇ ਸਾਲਾਂ ਤੋਂ ਵੱਡਾ ਪੰਡਾਲ ਸਜਾਇਆ ਗਿਆ ਸੀ। ਜਿਸ ਵਿਚ ਬਾਬਾ ਹਰਿਬੱਲਭ ਜੀ ਦੀ ਮੂਰਤੀ ਵਾਲਾ ਮੰਦਿਰ ਅਤੇ ਉਹ ਪਿਪਲ ਦਾ ਦਰਖਤ (ਜਿਥੇ ਆਪ ਰਿਆਜ਼ ਕਰਦੇ ਸੀ) ਪੂਰੀ ਸੱਜ ਧੱਜ ਨਾਲ ਸ਼ਾਮਿਲ ਕੀਤਾ ਗਿਆ ਸੀ। ਇਹਨਾਂ ਦੀ ਸਜਾਵਟ ਦਾ ਸਿਹਰਾ ਸਥਾਨਕ ਹੰਸ ਰਾਜ ਮਹਿਲਾ ਕਾਲਜ ਅਤੇ ਸਟੇਜ ਦੀ ਸਜਾਵਟ ਦਾ ਸਿਹਰਾ ਐਸ. ਡੀ. ਕਾਲਜ ਦੇ ਸਿਰ ਬੱਝਦਾ ਹੈ। ਕੁਲ ਮਿਲਾ ਕੇ ਬਾਬਾ ਜੀ ਦੀ ਯਾਦ ਵਿਚ ਇਹ ਸਮਾਗਮ ਸਥੂਲ ਰੂਪ ਵਿਚ ਬ੍ਰਿੰਦਾਬਨ ਦਾ ਮਨੋਹਰ ਦ੍ਰਿਸ਼ ਖਿਚਦਾ ਹੋਇਆ ਪੂਰਨ ਰੂਪੇਣ ਅਧਿਆਤਮਕ ਹੋ ਨਿਬੜਿਆ। ਸ਼ਾਇਦ ਇਹ ਅਤਿ ਕਥਨੀ ਨਹੀਂ ਹੋਵਗੀ। ਇਸ ਦਾ ਸੰਪੂਰਨ ਸਿਹਰਾ ਨਿਰਸੰਦੇਸ਼ ਹਰਿਬਲਭ ਕਮੇਟੀ ਦੇ ਅਨਥਕ ਵਰਕਰਾਂ ਨੂੰ ਅਤੇ ਇਸਦੇ ਸੰਗੀਤ-ਪ੍ਰੇਮੀ ਦਰਸ਼ਕਾਂ ਅਤੇ ਸਰੋਤਿਆਂ ਨੂੰ ਜਾਂਦਾ ਹੈ।

*—ਲੈਕਚਰਾਰ, ਹੰਸ ਰਾਜ ਮਹਿਲਾ ਕਾਲਜ ਜਲੰਧਰ।*

# ਕਾਹਲਾ ਸਿੰਘ—ਉਸਤਤਨਾਮਾ

*—ਡਾ. ਹਰਿਭਜਨ ਸਿੰਘ*

ਕਵੀ ਕਾਹਲਾ ਸਿੰਘ, ਨਾਮਧਾਰੀ ਲਹਿਰ ਦੇ ਮੁਢਲੇ ਕਵੀਆਂ ਵਿਚ ਪ੍ਰਮੁੱਖ ਹੈ। ਆਪਣੀ ਰਚਨਾ 'ਸ਼ਹੀਦ ਬਿਲਾਸ' ਵਿਚ ਉਹਨੇ ਆਪਣੀ ਜੀਵਨੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੈ ਜੋ ਇਸ ਪ੍ਰਕਾਰ ਹੈ—ਜੱਦੀ ਪਿੰਡ ਨੰਗਲ, ਜ਼ਿਲ੍ਹਾ ਲੁਧਿਆਣਾ, ਨਿਵਾਸ ਪਿੰਡ ਪੱਖੋਵਾਲ, ਜਾਤ ਨਾਮਾਬੰਸ, ਗੋਤ ਨਿੱਝਰ, ਪਿਤਾ ਰਾਮ ਸਿੰਘ, ਮਾਤਾ ਕਰਮ ਕੌਰ, ਕਿੱਤਾ ਠਠਿਆਰਾ। ਜਦੋਂ ਨਾਮਧਾਰੀ ਸਿੰਘ ਰਾਏਕੋਟ ਵਿਚ ਸ਼ਹੀਦ ਕੀਤੇ ਗਏ ਤਾਂ ਉਹ ਸੱਤਾਂ ਸਾਲਾਂ ਦਾ ਸੀ। ਨਾਮਧਾਰੀ ਸੰਤ ਖਾਲਸੇ ਵਿਚ ਪ੍ਰਵੇਸ਼ ਗੁਰੂ ਹਰੀ ਸਿੰਘ ਹੱਥੀਂ ਹੋਇਆ। ਉਹਨੇ ਆਪਣੇ ਦੋ ਪੁੱਤਰਾਂ ਦੇ ਨਾਮ—ਹੀਰਾ ਸਿੰਘ ਤੇ ਬਿਸ਼ਨ ਸਿੰਘ—ਵੀ ਦਿੱਤੇ ਹਨ। ਆਪਣੇ ਬਾਰੇ ਉਹਦਾ ਪੂਰਾ ਕਥਨ ਇਸ ਪ੍ਰਕਾਰ ਹੈ—

ਜ਼ਿਲਾ ਲੁਧਿਆਣਾ ਨੰਗਲ ਪਿੰਡ ਮੇਰਾ
ਪੱਖੋਵਾਲ ਹੈ ਖਾਸ ਮਕਾਮ ਮੇਰਾ

ਰਾਮ ਸਿੰਘ ਪਿਤਾ ਕਰਮ ਕੌਰ ਮਾਤਾ
ਨਿੱਝਰ ਗੋਤ ਨਾਮਾਵੰਸੀ ਜਾਮ ਮੇਰਾ

ਰਾਏਕੋਟ ਮੇਂ ਹੁੰਦੇ ਸ਼ਹੀਦ ਡਿੱਠੇ
ਸੱਤ ਸਾਲ ਉਮਰੋਂ ਵਿਚ ਸੀ ਸਨਾਮ ਮੇਰਾ

ਉਨੀ ਸੌ ਬਤਾਲੀ ਮੇਂ ਸਿੰਘ ਸਜਿਆ
ਗੁਰੂ ਹਰੀ ਸਿੰਘ ਰਖਿਆ ਨਾਮ ਮੇਰਾ

ਕਿਰਪਾ ਓਸ ਕੀਤੀ ਦਿੱਤਾ ਵਰ ਮੈਨੂੰ
ਕਿਰਤ ਕਰਨਾ ਠਠਿਆਰਾ ਹੈ ਕਾਮ ਮੇਰਾ

ਹੀਰਾ ਸਿੰਘ ਪੁੱਤਰ ਬਿਸ਼ਨ ਸਿੰਘ ਦੂਜਾ
ਨਾਮਧਾਰੀਆਂ ਸਿੰਘ ਪੈਗਾਮ ਮੇਰਾ

ਅੰਮ੍ਰਿਤਸਰ ਸ਼ਹੀਦਾਂ ਦਾ ਹਾਲ ਲਿਖ ਕੇ
ਹੁਣ ਹੋ ਗਿਆ ਹੈ ਬਿਸਰਾਮ ਮੇਰਾ

ਕਾਹਲਾ ਸਿੰਘ ਸਤਿ ਸ੍ਰੀ ਅਕਾਲ ਮੇਰੀ
ਸੰਤ ਖਾਲਸੇ ਤਾਈਂ ਪਰਨਾਮ ਮੇਰਾ।[1]

ਜ਼ਾਹਰ ਹੈ ਇਹ ਕਵੀ ਉਨ੍ਹੀਵੀਂ ਸਦੀ ਵਿਚ (ਜਨਮ ੧੮੬੫ ਦੇ ਲਾਗੇ) ਜੰਮਿਆ। ਇਸ ਕਵੀ ਦੀਆਂ ਅਨੇਕ ਰਚਨਾਵਾਂ ਮਿਲਦੀਆਂ ਹਨ। ਜਿਨ੍ਹਾਂ ਵਿਚੋਂ ਇਕ ਉਸਤਤਨਾਮਾ ਦਾ ਰਚਨਾਕਾਲ ਕਵੀ ਦੇ ਆਪਣੇ ਦਸਤਖਤ ਨਾਲ ਦਰਜ ਹੈ—ਜੇਠ ਸੁਦੀ ਨੌਂਵੀਂ, ਬੁਧਵਾਰ ਬਿਕ੍ਰਮੀ ੧੯੫੬ ਦਸਖਤ ਕਵੀ ਕਾਹਲਾ ਸਿੰਘ ਨਾਮਧਾਰੀ, ਨੰਗਲ ਵੱਡਾ, ਡਾਕਖਾਨਾ ਪੱਖੋਵਾਲ, ਜ਼ਿਲਾ ਲੁਧਿਆਣਾ।[2] ਸਪੱਸ਼ਟ ਹੈ ਕਿ ਇਹ ਰਚਨਾ ੧੮੯੯ ਈਸਵੀ ਦੀ ਹੈ। ਅਸੀਂ ਇਸੇ ਰਚਨਾ ਦੀ ਵੰਨਗੀ ਆਪਣੇ ਸੰਕਲਨ ਵਿਚ ਸ਼ਾਮਿਲ ਕਰਨੀ ਉਚਿਤ ਸਮਝੀ ਹੈ।

ਉਸਤਤਨਾਮਾ ਕਵੀ ਕਾਹਲਾ ਸਿੰਘ ਦੀ ਗੁਰੂ-ਭਗਤੀ ਅਤੇ ਸ਼ਰਧਾ ਦਾ ਸਰਲ ਅਤੇ ਸਪੱਸ਼ਟ ਪ੍ਰਗਟਾਵਾ ਹੈ। ਰਚਨਾ ਵਿੱਚ ਨਾ ਕਲਪਨਾ ਦੀ ਉਡਾਨ ਹੈ, ਨਾ ਸ਼ਬਦ ਚਮਤਕਾਰ ਦਾ ਵਿਖਾਲਾ ਪਾਉਣ ਦਾ ਉਚੇਚ। ਇਸ ਰਚਨਾ ਦਾ ਰਚਨਹਾਰ ਕਵੀ ਤੋਂ ਵਧੀਕ ਸ਼ਰਧਾਲੂ ਉਸਤਤਕਾਰ ਹੈ। ਪਹਿਲਾਂ ਇਕ ਬੈਂਤ ਅਤੇ ਚੌਦਾਂ ਕਬਿੱਤਾਂ ਵਿਚ ਗੁਰੂ ਰਾਮ ਸਿੰਘ ਦੀ ਉਸਤਤ ਦਾ ਗਾਇਨ ਹੈ, ਫੇਰ ਦੋਹਿਆਂ, ਕਬਿੱਤਾਂ, ਸਵੱਈਆਂ ਵਿਚ ਗੁਰੂ ਹਰੀ ਸਿੰਘ ਦਾ ਜਸ ਗਾਇਆ ਗਿਆ ਹੈ। ਸਿੱਧ-ਪੱਧਰੀ ਬੋਲੀ ਵਿਚ ਸਰਲ-ਚਿੱਤ ਭਗਤਾਂ ਦਾ ਸਾਦਮੁਰਾਦਾ ਪ੍ਰਗਟਾਵਾ ਹੈ।

## ਉਸਤਤਨਾਮਾ

### (ਵੰਨਗੀ)

**ਕਬਿਤ**

ਸੁਣੀ ਧਰਤ ਅਰਜੋਈ, ਮਾਤਾ ਰਾਜ ਮੰਨੀ ਸੋਈ,
ਵੇਖੇ ਪਾਪ ਜੋ ਧਰਤ ਤਾਂ ਤਰਸ ਕਰ ਆਇਓ ਹੈ।
ਕਰਨਾ ਮੈਂ ਨਿਧਾਨ ਭਾਨ, ਪ੍ਰਗਟ ਜਹਾਨ,
ਸ਼ੇਰ ਬੁਕਿਓ ਮਦਾਨ, ਪਾਪ ਠਹਿਰਨਾ ਨਾ ਪਾਇਓ ਹੈ।
ਫਰੰਗੀ ਰਾਜ ਤੇ ਤਰਕ ਕੀਤਾ ਤੁਰਕ, ਤੇ ਫਰਕ,
ਦੇਖ ਗਊਆਂ ਦਾ ਤਰਸ ਹਥ, ਤੇਗ ਉਤੇ ਪਾਇਓ ਹੈ।
ਸਿਧ ਜੋ ਚੁਰਾਸੀ, ਨਵੇਂ ਨਾਥ ਜਤੀ ਛੇ ਸਾਰੇ,
ਧਰਨ ਤੇਰਾ ਧਿਆਨ ਗੁਰੂ ਰਾਮ ਸਿੰਘ ਗਾਇਓ ਹੈ।੧੦॥

**ਕਬਿੱਤ**

ਕਵੀ ਬਲਿਹਾਰੀ, ਹੈਸੀ ਬੰਦਨਾ ਹਮਾਰੀ
ਤੂਹੀ ਆਦਿ ਅਵਤਾਰ ਬੀਨ ਨਾਰਦ ਬਜਾਇਓ ਹੈ।
ਚੌਦਾਂ ਜੋ ਭਵਨ ਵਿਚ ਰਚਿਆ ਜਗਤ ਸਾਰੇ,
ਤੇਰੀ ਹੈ ਸ਼ਕਤ ਜਿਵੇਂ ਭਾਵੇ ਤੂੰ ਚਲਾਇਓ ਹੈ।
ਸੰਤ ਖਾਲਸੇ ਦਾ ਪੰਥ, ਕਰੇ ਬੰਦਗੀ ਬੇਅੰਤ,
ਜਿਹੜਾ ਆਦਿ ਸੀ ਭਜਨ ਸੋ ਜਾਪ ਤੈਂ ਜਪਾਇਓ ਹੈ।
ਸਾਸ ਤੇ ਗਿਰਾਸ, ਹੋਵੇ ਕਦੇ ਨਾ ਉਦਾਸ,
ਜਾਪ ਭਾਨ ਪ੍ਰਕਾਸ਼, ਗੁਰੂ ਰਾਮ ਸਿੰਘ਼ ਆਇਓ ਹੈ।੧੧॥

---

੧. ਸ਼ਹੀਦ ਬਿਲਾਸ, ਪੰਨੇ ੩੭-੩੮

੨. ਉਸਤਤਨਾਮਾ, ਪੰਨਾ ੧੫

### ਕਬਿਤ

ਭਜਨ ਕੰਨ ਮੈਂ ਸੁਣਾਨ, ਫੇਰ ਰਹਿਤ ਰਖਾਨ ਗੁਰ,
ਸਿੰਘ ਅੰਮ੍ਰਿਤ ਛਕਾਨ, ਕੂਕਾ ਸਿੰਘ ਸੋ ਸਦਾਉਂਦਾ।
ਗਊਆਂ ਸਹਾਈ ਪੰਥ, ਦੇਸ ਦੀ ਭਲਾਈ ਪੰਥ,
ਕਢੇ ਦੇਸ ਤੇ ਫ਼ਰੰਗੀ ਰਾਜ ਆਪਣਾ ਕਰਾਉਂਦਾ।
ਖੋਲ੍ਹੇ ਅੰਧਕਾਰ ਨੈਨ ਸਿੰਘ ਘੱਲੇ ਰੂਸ ਲੈਨ,
ਸਿੰਘ ਰਾਜ ਤਾਜ ਲੈਨ ਏਹ ਸਬਕ ਸਿਖਾਉਂਦਾ।
ਜੇਹੜੇ ਆਖਦੇ ਕਲਾਮ ਸੋਈ ਹੋਣ ਬੇਈਮਾਨ,
ਮੂੰਹ ਕਾਲੇ ਨਰਕ ਜਾਣ ਕਵੀ ਸਿੰਘ ਹੈ ਸੁਣਾਉਂਦਾ।੧੪।

### ਕਬਿਤ

ਸ੍ਰੀ ਮਹਾਰਾਜ, ਸਿਰਤਾਜ, ਸੁਰ ਰਾਜਨ ਕੋ,
ਸਤਿਗੁਰੂ ਰਾਮ ਸਿੰਘ ਵਾਲੀ ਖੰਡ ਖੰਡ ਕੇ।
ਚਰਣ ਸਰਣ ਪੜ ਹੋਤ ਹੈ ਉਧਾਰ ਤਵ,
ਭਜਨ ਸੁਣਾਵੇ ਦੂਰ ਕੀਤੇ ਪਾਪ ਕੰਡ ਕੇ।
ਕਲੂ ਖ਼ਾਲ ਗਾਲ ਦਿਤਾ ਕੰਨ ਵਿਚ ਨਾਮ ਦੱਸ,
ਲੰਗਰ ਚਲਾਇਓ ਤੇ ਸ਼ਕਾਇਓ ਸਬ ਬੰਡ ਕੇ।
ਸਤਿਗੁਰੂ ਰਾਮ ਸਿੰਘ ਆਪ ਕਰਤਾਰ ਆਏ,
ਨਮਸਕਾਰ ਵਾਰ ਵਾਰ ਵਾਲੀ ਸੱਚ ਖੰਡ ਕੇ।੨॥

### ਕਬਿਤ

ਗੁਰੂ ਦਸਮੇਸ਼ ਪਿੱਛੋਂ ਰਾਜ ਪਾਇਆ ਪੰਥ ਨੇ ਸੀ,
ਰਾਹ ਦਿਤਾ ਛਡ ਤੇ ਕੁਰਾਹ ਰਾਹ ਮੱਲਿਆ।
ਬੁਰਛਿਆ ਨੇ ਸਿਖ ਦਰਬਾਰ ਸੀ ਵੈਰਾਨ ਕੀਤਾ,
ਨਿਰਬਲਾਂ, ਨਿਰਦੋਸ਼ਿਆਂ ਗਰੀਬਾਂ ਨੂੰ ਦੁਬੱਲਿਆ।
ਦੂਈ ਤੇ ਦਵੈਤ ਦਾ ਵੈਰ ਮਸ਼ਹੂਰ ਧੁਰੋਂ,
ਕਰਤਾਰ ਅਵਤਾਰ ਧਾਰ ਤਖਤਾ ਉਥੱਲਿਆ।
ਕਾਹਲਾ ਸਿੰਘ ਦੇਸ ਵਿਚ ਸਤਿਜੁਗ ਲਿਆਣ ਲਈ,
ਸਤਿਗੁਰੂ ਰਾਮ ਸਿੰਘ ਨੂਰ ਓਸੇ ਘੱਲਿਆ।੧੩।

### ਕਬਿਤ

ਸੰਤ ਖਾਲਸਾ ਬਣਾਇਆ ਤੇ ਮਿਟਾਇਆ ਨ੍ਹੇਰ ਗੁਰੂ ਜੀ ਨੇ,
ਸੰਤ ਪੰਥ ਖਾਲਸਾ ਹੈ ਸਿੰਘਾ ਨਾਮਧਾਰੀਆਂ।
ਢੋਲਕਾਂ ਦੇ ਸ਼ਬਦ, ਅਖੰਡ ਪਾਠ ਸ਼ੁਰੂ ਕੀਤੇ,
ਅੰਮ੍ਰਿਤ ਛਕਾਇਆ ਖੰਡੇ ਧਾਰ ਨਰ ਨਾਰੀਆਂ।
ਗਿਰੀ ਹੋਈ ਸਿਖੀ ਨਵੇਂ ਸਿਰੇ ਫੇਰ ਕੈਮ ਕੀਤੀ,
ਮੰਨਿਆ ਸੀ ਦੁਖ ਵੇਖ ਡੰਭੀਆਂ ਪੁਜਾਰੀਆਂ।
ਕਲੂ ਕਾਲ ਵਿਚ ਸਤਿਜੁਗ ਲਾਇਆ ਕਾਹਲਾ ਸਿੰਘਾ,
ਗੁਰੂ ਰਹਿਤ ਨੂੰ ਦਸ ਕੁਰਹਿਤਾਂ ਸੁਧਾਰੀਆਂ।੪॥

### ਕਬਿਤ

ਕਲੂ ਕਾਲ ਟਾਲ ਲਿਆਵਾਂ ਸਤਿਜੁਗ ਦੇਸ ਉਤੇ,
ਬਾਰ੍ਹਵਾਂ ਕਹਾਵਾਂ ਬਾਪ ਸਤਿਗੁਰੂ ਬੋਲਿਆ।
ਸਾਰੇ ਦੇਸ ਧੁਮ ਮਚੀ ਬਾਰ੍ਹਵਾਂ ਹੈ ਗੁਰੂ ਆਇਆ,
ਦੁਖੀਆਂ ਦੇ ਹਿਰਦਿਆਂ ਨੂੰ ਗੁਰੂ ਆ ਕੇ ਫੋਲਿਆ।
ਪਾਪੀਆਂ ਕੁਸੱਤੀਆਂ ਕੁਸੰਗੀਆਂ ਦੁਰਜਨਾਂ ਤਾਈਂ,
ਦੇਵਤੇ ਬਣਾਵਾਂ ਇਕ ਛਿਨ ਵਿਚ ਬੋਲਿਆ।
ਕੰਨ ਵਿਚ ਭਜਨ ਦੱਸ ਪੰਥ ਕੀਤਾ ਨਾਮਧਾਰੀ,
ਚਿੱਕੜ ਮਲੇਛ ਕੱਢ ਦਿੱਤਾ ਜੋ ਸੀ ਘੋਲਿਆ।੫।

### ਕਬਿਤ

ਏਕਤਾ ਪਿਆਰ ਤੇ ਦਵੈਸ਼ਤਾ ਹਟਾਇ ਦੀਨੀ,
ਗੁਰੂ ਰਾਮ ਸਿੰਘ ਨੇ ਜਗਾਇਆ ਸੰਸਾਰ ਨੂੰ।
ਏਕ ਹੈ ਅਕਾਲ ਅਸੀਂ ਓਸ ਦੇ ਹਾਂ ਬਾਲ ਸਭ,
ਰੋਸ਼ਨ ਸੀ ਜੱਗ ਕੀਤਾ, ਗਊਆਂ ਦੇ ਪਿਆਰ ਨੂੰ।
ਆਪਣੀ ਦੁਕਾਨ ਦੀ ਕਮਾਈ ਛਕਾਈ ਪੰਥ ਤਾਈਂ,
ਫੇਰ ਸੁਰਜੀਤ ਕੀਤਾ ਦੇਸ ਉਪਕਾਰ ਨੂੰ।
ਸੰਤ ਖਾਲਸੇ ਨੂੰ ਸਾਜ ਰਾਜ ਲੈਣਾ ਹੈ ਫ਼ਰੰਗੀਆਂ ਤੋਂ,
ਸਤਿਗੁਰੂ ਰਾਮ ਸਿੰਘ ਕਰਨ ਲੱਗੇ ਏਸ ਕਾਰ ਨੂੰ।੭।

### ਕਬਿਤ

ਹਨੇਰ ਤੇ ਗੁਬਾਰ ਸੀਗਾ, ਸੰਸਾਰ ਅੰਧਕਾਰ ਸੀਗਾ,
ਪੱਥਰਾਂ ਦੀ ਪੂਜਾ ਤਾਈਂ ਦੂਰ ਹੈ ਭਜਾਉਂਦਾ।
ਮੜ੍ਹੀ ਤੇ ਮਸਾਣੀ ਸ਼ਰਾਬ ਮਾਸ ਖਾਣ ਆਮ ਹੋਈ,
ਪਖੰਡ ਕੀਤੇ ਬਾਹਮਣਾਂ ਨਾਂ ਕੋਈ ਸੀ ਹਟਾਉਂਦਾ।
ਗੁਰਦੁਆਰੇ ਦੇ ਪੁਜਾਰੀ ਸਭੇ ਭਏ ਦੁਰਾਚਾਰੀ ਸਨ,
ਸ੍ਰੀ ਗ੍ਰੰਥ ਬਾਣੀ ਹਸਣ ਪਾਠ ਨਾ ਕਰਾਉਂਦਾ,
ਗੁਰਮਤਿ ਉਡੀ ਸੰਸਾਰ ਵਿਚੋਂ ਕਾਹਲਾ ਸਿੰਘਾ,
ਕਿਰਪਾ ਨਿਧਾਨ ਗੁਰੂ ਰਾਮ ਸਿੰਘ ਆਉਂਦਾ।੮।

### ਕਬਿਤ

ਜਿਹਨੂੰ ਆਖਦੇ ਅਕਾਲ, ਸੁਰਗ ਲੋਖ਼ ਤੇ ਪਿਆਲ,
ਗੁਰੂ ਪ੍ਰਗਟੇ ਗੋਪਾਲ, ਰਾਮ ਬਾਡੀ ਬੰਸ ਆਉਂਦਾ।
ਜਿਹੜਾ ਸੁਣਿਆ ਸੀ ਦੂਰ, ਸੋਈ ਦੇਖਿਆ ਹਜ਼ੂਰ,
ਪੌਣ ਪਾਣੀ ਜਾਵੇ ਬੂਰ, ਪਾਪ ਛਿਨ ਮੈਂ ਹਟਾਉਂਦਾ।
ਜਿਹਨੂੰ ਦੇਵੇਂ ਆਪ ਤਾਣ, ਤੇਰੀ ਕਰਨ ਸੋ ਪਛਾਣ,
ਸਾਖ ਦਿੰਦੇ ਨੇ ਪੁਰਾਣ, ਬਾਰਾਂ ਜਾਮੇ ਧਾਰ ਪਾਉਂਦਾ।
ਕੀਤੀ ਧਰਤ ਨੇ ਪੁਕਾਰ, ਕਰੀ ਪਾਪਾਂ ਨੇ ਲਾਚਾਰ,
ਸੁਣ ਕੇ ਪੁਕਾਰ, ਗੁਰੂ ਰਾਮ ਸਿੰਘ ਧਾਉਂਦਾ।੯।

*(ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ/ਪ੍ਰਕਾਸ਼ਕ ਨੈਸ਼ਨਲ ਬੁੱਕ ਟਰੱਸਟ ਵਿਚੋਂ ਧੰਨਵਾਦ ਸਹਿਤ।)*

***ਸੰਪਾਦਕ ਡਾ. ਹਰਿਭਜਨ ਸਿੰਘ***

## ਸ਼ਹਾਦਤ ਦਾ ਲਹੂ

—ਸਵ. ਪ੍ਰੀਤਮ ਬੇਲੀ

ਧਰਮ-ਕਰਮ ਦੇ ਕਾਂਡ ਨੇ
ਫਿਰ ਲਹੂ ਸੀ ਮੰਗਿਆ,
ਸ਼ਹਿਨਸ਼ਾਹੀ ਦੇ ਭੂਤਰੇ ਯੁੱਗ ਨੇ
ਫਿਰ ਲਹੂ ਸੀ ਮੰਗਿਆ,
ਤੇ ਕਰਮ ਜਦ ਪ੍ਰੰਪਰਾ ਬਣੇ
ਲਹੂ ਕਦੋਂ ਨਾ ਸੰਗਿਆ।

ਚਾਂਦਨੀ-ਚੌਂਕ 'ਚ ਵਿਛੀ
ਹਨੇਰੇ ਦੀ ਚਾਦਰ,
ਸ਼ਹੀਦਾਂ ਦਾ ਸਿਰਤਾਜ ਬਣਿਆ
ਤੇਗ ਬਹਾਦੁਰ, ਹਿੰਦ ਦੀ ਚਾਦਰ :
ਭੂਤਰੇ ਯੁੱਗ ਨੇ ਫਿਰ ਲਹੂ ਸੀ ਮੰਗਿਆ
ਤੇ ਲਹੂ ਨਹੀਂ ਸੀ ਸੰਗਿਆ।

ਮਾਰਤੰਡ ਦੇ ਮੂੰਹ ਤੇ ਕਾਲਖ਼ ਮਲੀ ਗਈ
ਸ਼ੱਸ਼ੀ ਦੇ ਸ਼ੀਸ਼ੇ 'ਚ ਤਰੇੜ ਪੈ ਗਈ
ਤਾਰੇ ਨੈਣ-ਹੀਣ ਹੋ ਗਏ :
ਤੇ ਹਿੰਦ ਦੀ ਚਾਦਰ 'ਤੇ ਜੰਮਿਆਂ ਲਹੂ
ਕਾਲੀ ਪਿਪੜੀ ਬਣ ਗਿਆ।

ਉਸ ਰਾਤ ਫਿਰ ਹਨੇਰ ਝੱਖੜ ਝੁੱਲਿਆ
ਤੇ ਹਨੇਰਾ ਹੂੰਝ ਕੇ ਲੈ ਗਿਆ,
ਮਣਾਂ-ਮੂੰਹੀ ਮੀਂਹ ਵਰ੍ਹਿਆ
ਤੇ ਕਾਲਖ ਪੂੰਝ ਕੇ ਲੈ ਗਿਆ,
ਤੇ ਜਮਨਾ ਦਾ ਬੰਨ੍ਹ-ਟੁੱਟਿਆ ਪਾਣੀ
ਸ਼ਾਹੀ ਨੀਂਹਾਂ 'ਚੋਂ ਗੂੰਜ ਕੇ ਲੰਘਿਆ।

ਤੇ ਅਗਲੀ ਸਵੇਰ ਦਾ ਸੂਰਜ
ਸੂਹੇ ਘੋੜੇ ਤੇ ਚੜ੍ਹ ਕੇ ਉੱਡਿਆ,
ਜਿਸ ਦਾ ਕੋਈ ਸੁੰਮ
ਸਮੇਂ ਦੀ ਪਿੱਠ ਤੇ ਨਾ ਰੁਕਿਆ,
ਤੇ ਫਿਰ ਸਮੇਂ ਨੂੰ ਆਪਣੇ ਹੀ ਵੇਗ ਵਿਚ
ਤੇਜ਼ਗਾਮ ਕੀਤਾ,
ਕਹਿੰਦੇ ਹਨ—
ਉਸ ਦਿਨ ਸ਼ਾਹਾਂ ਨੇ
ਬਿਸਰਾਮ ਨਾ ਕੀਤਾ।

ਸ਼ੀਤ ਹਿਮਾਲੇ ਨੇ ਉਛਲ ਕੇ
ਜੈਕਾਰ ਬੁਲਾਈ।
ਹਿੰਦ ਸਾਗਰ ਦੀ ਹਰ ਲਹਿਰ ਨੇ ਫਤਹਿ ਗਜਾਈ।

ਸ਼ਹਾਦਤ ਦਾ ਲਹੂ
ਜਦ ਸਿਆੜਾਂ 'ਚ ਪੁੱਜਾ
ਤਾਂ ਸੰਗ੍ਰਾਮ ਉੱਗਿਆ।

ਸ਼ਹਾਦਤ ਦਾ ਲਹੂ
ਮਹਿਲਾਂ 'ਚ ਪੁੱਜਾ
ਤਾਂ ਹਰ ਸ਼ਾਹੀ ਜਾਮ ਟੁੱਟਿਆ।

ਸ਼ਹਾਦਤ ਦਾ ਲਹੂ
ਜਦ ਦਿਲਾਂ 'ਚ ਪੁੱਜਾ
ਤਾਂ ਸ਼ਹੀਦਾਂ ਦਾ ਪੈਗਾਮ ਪੁੱਗਿਆ।

*੨੭/੪੩੨ ਆਜ਼ਾਦ ਨਗਰ*
*ਅੰਧੇਰੀ (ਪੱਛਮ) ਬੰਬਈ ੫੮*

## ਸੂਰਾ ਸੋ ਪਹਿਚਾਨੀਏ

—ਮਨੋਹਰ ਸਿੰਘ "ਮਾਰਕੋ"

ਜਣਨੀ ਜਣੇ ਤਾਂ ਸੂਰਮਾ, ਜੈਸਾ ਗੁਰ ਗੋਬਿੰਦ।
ਸ਼ੇਰਾਂ ਵਰਗੇ ਸ਼ਤਰੂ, ਸਾਂਭ ਨਾ ਸਕਣ ਜਿੰਦ।

ਪਰ ਜੋ ਤੱਕੇ ਮਿਹਰ ਨਾਲ, ਐਂਵੇਂ ਬਿੰਦ ਦੀ ਬਿੰਦ।
ਜੁਗਾਂ ਜੁਗਾਂ ਦੀ ਸਾਹਿਬੀ, ਬਖਸ਼ ਦਏ ਬਖਸ਼ਿੰਦ।

ਚੰਦਰੇ ਕਾਇਰ ਪੁੱਤ ਤੋਂ, ਜਣਨੀ ਰਹੁ ਸੁਚੇਤ।
ਕੁੱਖ ਦਾ ਬਣੇ ਕਲੰਕ ਜੋ, ਕੁੱਲ ਦਾ ਖੋਲੇ ਭੇਤ।

ਸੂਰਾ ਸੋ ਪਹਿਚਾਨੀਏ, ਲੜੇ ਦੀਨ ਕੇ ਹੇਤ।
ਪੁਰਜ਼ਾ ਪੁਰਜ਼ਾ ਕੱਟ ਮਰੇ, ਕਬਹੂੰ ਨ ਛਾਡੇ ਖੇਤ।

ਜਣਨੀ ਜਣੇ ਤਾਂ ਭਗਤ ਜਨ, ਜੈਸਾ ਭਗਤ ਕਬੀਰ।
ਊਚ ਨੀਚ ਦੇ ਭੇਤ ਨੂੰ, ਕੀਤਾ ਲੀਰੋ ਲੀਰ।

ਬ੍ਰਾਹਮਣ ਉੱਚਾ ਕਿਸ ਗੱਲੋਂ, ਸੂਦਰ ਘਟੀਆ ਬੁੱਧ ?
ਕੀ ਸੂਦਰ ਵਿਚ ਰੱਤ ਹੈ, ਬ੍ਰਾਹਮਣ ਅੰਦਰ ਦੁੱਧ ?

ਜੇ ਤੂੰ ਉੱਚੀ ਕੁੱਲ ਦਾ, ਬ੍ਰਾਹਮਣ ਦੀ ਸੰਤਾਨ।
ਕਿਉਂ ਨਾ ਵੱਖਰੇ ਰਸਤਿਓਂ, ਆਇਆ ਏਸ ਜਹਾਨ ?

ਇਕ ਸਪੁੱਤਰ ਜੰਮਦਾ, ਕੁੱਲ ਦੇ ਧੋਵੇ ਦਾਗ।
ਇਕ ਕਪੁੱਤਰ ਜੰਮਦਾ, ਬੁਝ ਬੁਝ ਜਾਣ ਚਰਾਗ।

## ਦੋ ਗ਼ਜ਼ਲਾਂ

—ਮਹਿਮਾ ਸਿੰਘ

(੧)

ਦਿਲ ਦੇ ਜ਼ਖਮਾਂ ਦੀ ਸੋਜ਼ ਵੇਖਾਂਗੇ।
ਤਾਂ ਹੀ ਅਪਣਾ ਇਮਰੋਜ਼ ਵੇਖਾਂਗੇ।

ਰਹਿੰਦੀ ਖ਼ਾਬਾਂ ਵਿਚ ਜੋ ਪਰੀਜ਼ਾਦੀ,
ਜਲਵਾ ਉਸ ਦਾ ਇਕ ਰੋਜ਼ ਵੇਖਾਂਗੇ।

ਜਦ ਵੀ ਪੌਣਾਂ ਦੇ ਹਮਸਫਰ ਹੋਏ,
ਲਹਿਰਾਉਂਦੇ ਹੋਏ ਭੋਜ ਵੇਖਾਂਗੇ।

ਪੰਨੇ ਸ਼ਾਹਰਗ ਵਿਚ ਪ੍ਰੇਮ ਦੇ ਪ੍ਰੋ ਕੇ,
ਧੜਕਣ ਹਰ ਵਾਰ ਫਿਰੋਜ਼ ਵੇਖਾਂਗੇ।

ਬਹਿ ਕੇ ਨੈਣਾਂ ਦੀ ਝੀਲ ਦੇ ਕੰਢੇ,
ਲੱਖਾਂ ਦਿਲਗੀਰ ਸਰੋਜ ਵੇਖਾਂਗੇ।

ਕਾਇਲ ਤਾਂ ਹੀ ਹੁਸਨ ਦੇ ਹੋਵਾਂਗੇ,
ਉਸ ਵਿਚ ਜੇਕਰ ਅਮਿਤੋਜ ਵੇਖਾਂਗੇ।

ਜੋ ਵੀ ਮਹਿਰਮ ਹੈ ਹਾਲ ਦਾ ਸਾਡੇ
ਉਸ ਨੂੰ ਕਿਉਂ ਨਾ ਨਵਰੋਜ਼ ਵੇਖਾਂਗੇ।

(੨)

ਜ਼ਿੰਦਗਾਨੀ ਉਦਾਸ ਰਹਿੰਦੀ ਹੈ।
ਸ੍ਰਿਸ਼ਟੀ ਇਮਤਿਹਾਨ ਲੈਂਦੀ ਹੈ।

ਸ਼ਾਂਤ ਜੀਵਨ ਦਾ ਹਾਲ ਹੈ ਐਸਾ,
ਜ਼ਰਦ ਹੱਥਾਂ 'ਤੇ ਲਾਲ ਮਹਿੰਦੀ ਹੈ।

ਅੱਖ ਕਰਦੀ ਬਿਆਨ ਤਨਹਾਈ,
ਉਹ ਨਾ ਸੁਣ ਜੋ ਜ਼ੁਬਾਨ ਕਹਿੰਦੀ ਹੈ।

ਖੌਰੇ ਕਿਹੜੇ ਖ਼ੁਦਾ ਦੇ ਲੇਖੇ ਨੇ
ਦਰਦ ਜਿਹੜੇ ਹਿਯਾਤ ਸਹਿੰਦੀ ਹੈ।

ਸਾਹ ਵਿਚਲੇ ਖ਼ੁਦਾ ਨੂੰ ਰਦ ਨਾ ਕਰ,
ਲੋੜ ਉਸ ਦੀ ਅਖੀਰ ਪੈਂਦੀ ਹੈ।

ਨੇਮ ਇਹ ਵੀ ਸਦਾ ਤੋਂ ਹੈ ਕੋਈ,
ਚਾਲਬਾਜ਼ੀ ਅਖੀਰ ਢਹਿੰਦੀ ਹੈ।

ਬੈਠ ਕੱਲਾ ਇਹ ਸੋਚਦਾ ਰਹਿੰਨਾ,
ਹਾਕ ਮੈਨੂੰ ਕਿੱਥੋਂ ਇਹ ਪੈਂਦੀ ਹੈ।

ਹਲਵਾਰਾ (ਲੁਧਿਆਣਾ) ੧੪੧੧੦੭

## ਦੋ ਗ਼ਜ਼ਲਾਂ

—ਡਾ. ਅਮਰਜੀਤ ਕੌਰ

(੧)

ਕੁਝ ਜ਼ਮਾਨੇ ਨਾਲ ਵੀ ਲੜਿਆ ਕਰੋ।
ਨਾ ਜ਼ਮਾਨੇ ਦਾ ਸਿਤਮ ਜਰਿਆ ਕਰੋ।

ਇਹ ਜ਼ਮਾਨਾ ਹੋ ਗਿਆ ਮੂੰਹ-ਜ਼ੋਰ ਹੈ,
ਪਾਣੀ ਉਸ ਦਾ ਨਾ ਕਦੇ ਭਰਿਆ ਕਰੋ।

ਬੁਜ਼ਦਿਲੀ ਹੈ ਜ਼ੁਲਮ ਸਹਿਣਾ, ਭੈਣ ਜੀ,
ਲੈ ਕੇ ਐਸੀ ਸੋਚ ਵੀ ਮਰਿਆ ਕਰੋ।

ਜ਼ੁਲਮ ਕਿਹੜੇ ਦੌਰ ਵਿਚ ਹੋਇਆ ਨਹੀਂ,
ਇਸ ਦ੍ਰਿਸ਼ਟੀ ਵਿਚ ਵੀ ਤਰਿਆ ਕਰੋ।

ਜਿਨ੍ਹਾਂ ਨੇ ਹੈ ਇਹ ਜ਼ਮਾਨਾ ਸਿਰਜਿਆ,
ਉਨ੍ਹਾਂ ਦੀ ਖੁਰਲੀ 'ਚ ਨਾ ਚਰਿਆ ਕਰੋ।

ਸ਼ਕਲ-ਸੂਰਤ ਭੁੱਲ ਗਿਆ ਜੋ ਆਪਣੀ,
ਸ਼ੀਸ਼ਾ ਉਹਦੇ ਅੱਗੇ ਵੀ ਧਰਿਆ ਕਰੋ।

ਆਪਣੀ ਸੀਮਾ ਵਿਚੋਂ ਬਾਹਰ ਨਿਕਲ ਕੇ,
ਸੀਮਾ ਦਾ ਸਵੈਮਾਨ ਵੀ ਘੜਿਆ ਕਰੋ।

(੨)

ਜਿਹੜੀ ਨਦੀ ਮੈਂ ਤਰਦੀ ਹਾਂ।
ਉਸ ਨੂੰ ਪਾਰ ਵੀ ਕਰਦੀ ਹਾਂ।

ਵੇਖ ਲਿਆ ਜੋ ਅਸਲੀ ਚਿਹਰਾ
ਉਸ ਨੂੰ ਨੰਗਾ ਕਰਦੀ ਹਾਂ।

ਪਹਿਲਾਂ ਡਰਦੀ ਸਾਂ ਲੋਕਾਂ ਤੋਂ,
ਹੁਣ ਜੋਕਾਂ ਤੋਂ ਡਰਦੀ ਹਾਂ।

ਭਾਂਬੜ ਦੇ ਵਿਚ ਪਾ ਕੇ ਆਪਾ,
ਤਿਲ-ਤਿਲ ਕਰਕੇ ਸੜਦੀ ਹਾਂ।

ਭਾਰ ਮੈਂ ਆਪਣਾ ਆਪੇ ਚੁੱਕਾਂ,
ਕਿਸੇ ਦੇ ਸਿਰ ਨਹੀਂ ਧਰਦੀ ਹਾਂ।

ਦਿਲ ਦਰਿਆ ਸਮੁੰਦਰੋਂ ਡੂੰਘੇ,
ਡੁੱਬ-ਡੁੱਬ ਕੇ ਵੀ ਤਰਦੀ ਹਾਂ।

ਮੇਰੇ ਅੰਦਰ ਵੀ ਸ਼ਕਤੀ ਹੈ,
ਉਸ ਦੀ ਵਰਤੋਂ ਕਰਦੀ ਹਾਂ।

ਹਰ ਇਕ ਭੈਣ ਦੇ ਸਿਰ ਦੇ ਉੱਤੇ,
ਅਣਖ ਦਾ ਤਾਜ ਮੈਂ ਧਰਦੀ ਹਾਂ।

—ਕੇ.ਐਮ.ਆਰ.ਡੀ.ਜੈਨ ਕਾਲਜ,
ਮਲੇਰ ਕੋਟਲਾ

# ਦੋ ਗ਼ਜ਼ਲਾਂ

—ਮਹਾਂਬੀਰ ਸਿੰਘ ਦਰਦੀ

(੧)

ਅਜੇ ਤਾਂ ਰਾਤ ਬਾਕੀ ਹੈ, ਮਸ਼ਾਲਾਂ ਬਾਲ ਕੇ ਰੱਖੋ।
ਬੜੀ ਗ਼ਮਨਾਕ ਝਾਕੀ ਹੈ, ਮਸਾਲਾਂ ਬਾਲ ਕੇ ਰੱਖੋ।

ਅਜੇ ਦਿਨ ਰਾਤ ਮੈਖ਼ਾਨੇ 'ਚ ਵਧਦਾ ਜਾ ਰਿਹੈ ਨ੍ਹੇਰਾ,
ਬੜਾ ਬਦਨੀਤ ਸਾਕੀ ਹੈ, ਮਸਾਲਾਂ ਬਾਲ ਕੇ ਰੱਖੋ।

ਅਜੇ ਘਰ 'ਚੋਂ ਸੁਆਰਥ ਦੀ ਬੜੀ ਸੜਹਾਂਦ ਆਉਂਦੀ ਹੈ,
ਕਿਤੇ ਬੂਹਾ ਨਾ ਤਾਕੀ ਹੈ, ਮਸਾਲਾਂ ਬਾਲ ਕੇ ਰੱਖੋ।

ਨਿਸ਼ਾਨੇ ਤੇ ਉਹੀ ਪਹੁੰਚੇ, ਸਮੇਂ ਦੇ ਤੇਜ਼ ਘੋੜੇ ਤੇ,
ਜਿਨ੍ਹਾਂ ਮਾਰੀ ਪਲਾਕੀ ਹੈ, ਮਸਾਲਾਂ ਬਾਲ ਕੇ ਰੱਖੋ।

ਭੰਬੀਰੀ ਵਾਂਗ ਭੋਲੇ ਆਦਮੀ ਨੂੰ ਜੋ ਘੁੰਮਾਉਂਦੀ ਹੈ,
ਸਿਆਸਤ ਦੀ ਚਲਾਕੀ ਹੈ, ਮਸਾਲਾਂ ਬਾਲ ਕੇ ਰੱਖੋ।

ਚੜ੍ਹੇਗਾ ਨਵ-ਉਸਾਰੀ ਦੇ ਕਦੀ ਆਕਾਸ਼ ਦੇ ਉੱਤੇ,
ਭਾਵੇਂ ਬੰਦਾ ਇਹ ਖਾਕੀ ਹੈ, ਮਸਾਲਾਂ ਬਾਲ ਕੇ ਰੱਖੋ।

ਕਲਾਧਾਰੀ ਬਣੋ, ਦੁਨੀਆ ਸੁਆਰੋ, 'ਦਰਦੀ' ਜੇ ਲਾਉਣੀ,
ਤੁਸਾਂ ਅਸਮਾਨ ਟਾਕੀ ਹੈ, ਮਸਾਲਾਂ ਬਾਲ ਕੇ ਰੱਖੋ।

(੨)

ਆਪਣੀ ਗ਼ਜ਼ਲ 'ਚ ਮੈਂ ਧਰਤੀ ਦੀ ਪਿਆਸ ਲਿਖਦਾਂ।
ਪੌਦੇ ਬਹਾਰ ਵਿਚ ਵੀ ਕਿਉਂ ਨੇ ਉਦਾਸ ਲਿਖਦਾਂ।

ਖੇਤਾਂ 'ਚ ਉਮਰ ਭਰ ਜਿਸ ਬੀਜੀ ਕਪਾਸ ਲਿਖਦਾਂ।
ਕਿਉਂ ਲੀਰ ਲੀਰ ਹੋਇਆ ਉਸਦਾ ਲਿਬਾਸ ਲਿਖਦਾਂ।

ਠਰਦਾ ਸਿਆਲ ਦੇ ਵਿਚ ਸੜਦਾ ਹੁਨਾਲ ਅੰਦਰ,
ਕਿੰਨਾ ਵਤਨ ਮੇਰੇ ਦਾ ਹੋਇਆ ਵਿਕਾਸ ਲਿਖਦਾਂ।

ਆਜ਼ਾਦ ਹੀ ਰਹੇ ਸਭ ਬੰਦਨਾਂ ਤੇ ਬੰਦਸ਼ਾਂ ਤੋਂ,
ਭਵਿੱਖਤ ਦੇ ਆਦਮੀ ਲਈ ਮੈਂ ਸ਼ੁਭ ਕਿਆਸ ਲਿਖਦਾਂ।

ਜੋ ਭਵਨ ਦੇਸ਼ ਦੇ ਮਿਹਨਤ ਥੀਂ ਉਸਾਰਦਾ ਹੈ,
ਕਿਉਂ ਸੜਕ ਦੇ ਕਿਨਾਰੇ ਹੈ ਉਸਦਾ ਵਾਸ ਲਿਖਦਾਂ।

ਹਰ ਬੇ ਉਮੀਦ ਬੰਦੇ ਦੀ ਹਾਂ ਉਮੀਦ ਮੈਂ ਤਾਂ,
ਬੇਆਸ ਜ਼ਿੰਦਗੀ ਦੇ ਮੱਥੇ ਤੇ ਆਸ ਲਿਖਦਾ।

*ਪਿੰਡ ਤੇ ਡਾ. ਟਿੱਬਾ ਜ਼ਿਲ੍ਹਾ ਕਪੂਰਥਲਾ*

# ਦੋਸਤੀ

—ਸ਼ਿਵ ਨਾਥ

ਫੁੱਲ-ਪੱਤਰ, ਘਾਹ ਸਿਰਾਂ ਤੇ
ਡੋਲਦੀ ਠੰਢੀ ਤ੍ਰੇਲ
ਵੇਖਦਾ ਹੈ,
ਪੂਰਬੀ-ਧਰਤੀ ਤੋਂ
ਚੜ੍ਹਦਾ ਆਫ਼ਤਾਬ।

ਹੋ ਗਏ ਪਰਬਤ ਨਹਾ ਕੇ
ਵਾਂਗ ਹੰਸਾਂ ਦੇ ਸਫ਼ੇਦ
ਪਿੰਡਿਆਂ ਤੋਂ,
ਵਹਿ ਰਹੀਆਂ ਨੇ, ਧਾਰੀਆਂ।

ਪੰਛੀਆਂ ਦਾ ਚਹਿਕਣਾ
ਪਸ਼ੂਆਂ ਦਾ ਘਰ ਤੋਂ ਨਿਕਲਣਾ
ਦੇ ਰਿਹਾ ਹੈ,
ਰਸਤਿਆਂ ਨੂੰ ਵੀ,
ਨਵੇਂ ਸਿਰਿਉਂ ਖ਼ੁਮਾਰ।

ਮੋਤੀਆਂ ਦੇ ਸਿਰ ਤੇ,
ਚੜ੍ਹ ਆਇਆ ਹੈ,
ਕਿਰਨਾਂ ਦਾ ਹਜੂਮ
ਚਿਹਰਿਆਂ ਤੋਂ
ਚਮਕ ਪਈਆਂ ਲਾਲੀਆਂ।

ਦੌੜਦੀ ਆਉਂਦੀ ਹੈ
ਵਲ ਖਾਂਦੀ ਹੋਈ,
ਛੁਹਲੀ ਨਦੀ
ਦੇਣ ਲਈ ਪਿੰਡਾਂ ਨੂੰ ਵੀ
ਹਰਿਆਲੀਆਂ।

ਹੈ ਪਹਾੜਾਂ ਤੇ ਮੈਦਾਨਾਂ ਵਿਚ
ਕਿੰਨੀ ਦੋਸਤੀ!
ਦੋਸਤੀ ਦੇ ਨਾਲ ਹੀ,
ਆਉਂਦਾ ਹੈ ਜੀਵਨ ਤੇ ਨਿਖਾਰ।
ਦੋਸਤੀ ਦੇ ਨਾਲ ਹੀ ਨੇ,
ਆਉਂਦੀਆਂ ਖ਼ੁਸ਼ਹਾਲੀਆਂ।

*੧੨੫੭-C-Lig*
*ਫੇਜ਼-੧੦ ਮੁਹਾਲੀ ੧੬੦੦੫੯*

# ਕਾਵਿ-ਭੂਸ਼ਣ ਸੰਤ ਜੀਵਣ ਸਿੰਘ ਦੀ ਯਾਦ ਵਿਚ

—ਲਖਵਿੰਦਰ ਬਾਜਵਾ

ਜੀਵਣ ਸਿੰਘ ਸਿਰਮੌਰ ਕਵੀਸ਼ਰਾਂ ਦਾ,
ਜੀਵਣ ਧੜਕਦੇ ਵਾਲੀ ਤਹਿਰੀਰ ਸੋਹਣੀ।
ਮੂੰਹੋ ਬੋਲ ਕੇ ਲਫ਼ਜ ਸਾਕਾਰ ਕਰਦੇ,
ਖਿਚੀ ਜਿਹੜੀ ਵੀ ਉਹਨੇ ਤਸਵੀਰ ਸੋਹਣੀ।
ਬੰਦ ਮਨਾਂ ਦੇ ਜਿੰਦਰੇ ਖੋਹਲ ਦੇਂਦੀ,
ਐਸੀ ਲੇਖਣੀ ਵਿਚ ਤਾਸੀਰ ਸੋਹਣੀ।
ਐਸੇ ਮਹਾਂ ਵਿਦਵਾਨ ਦੀ ਧਰਤ ਖਾਤਰ,
ਲਿਖਦੈ ਕਦੇ ਵਿਧਾਤਾ ਤਕਦੀਰ ਸੋਹਣੀ।

ਜਿੰਦ ਹੀਰ ਨੂੰ ਦਿੱਤੀ ਸੀ ਜਿਵੇਂ ਵਾਰਸ,
ਉਹਨੇ ਜਿੰਦਾਂ ਨੂੰ ਅਮਰ ਬਣਾ ਦਿੱਤਾ।
ਵਿਦਿਆ ਧਰਮ ਤੇ ਨੀਤੀ ਦੇ ਨੁਕਤਿਆਂ ਨੂੰ,
ਵੱਖ-ਵੱਖ ਸੀ ਉਹਨੇ ਸਮਝਾ ਦਿੱਤਾ।
ਉਹਨੇ ਸਾਹਿਤ ਦੇ ਏਸ ਸੰਸਾਰ ਅੰਦਰ,
ਯੋਦਾਨ ਵੱਡਮੁੱਲਾ ਸੀ ਪਾ ਦਿੱਤਾ।
ਜੀਵਣ ਸਿੰਘ ਨੇ ਬਾਜਵਾ ਸੱਚ ਆਖੇ,
ਜੀਵਨ ਸਤਿਗੁਰੂ ਦੇ ਲੇਖੇ ਲਾ ਦਿੱਤਾ।

ਉਹਦੀ ਹੀਰ ਮਰਿਯਾਦਾ ਸੀ ਸਤਿਗੁਰੂ ਦੀ,
ਔਖਦ ਨਾਮ ਜੋ ਹਉਮੇ ਬੀਮਾਰੀਆਂ ਦਾ।
ਉਹਦਾ ਰਾਂਝਣਾ ਗੁਰੂ ਜਗਜੀਤ ਹੈ ਸੀ,
ਸਰਤਾਜ ਜੋ ਪਰਉਪਕਾਰੀਆਂ ਦਾ।
ਉਹਦੀ ਕਲਮ ਨੂੰ ਰਬ ਤੌਫੀਕ ਬਖਸ਼ੀ,
ਜੀਵਣ ਚਿਤਰਿਆ ਜੀਵਨ ਸੰਸਾਰੀਆਂ ਦਾ।
ਏਸ ਗੱਲ ਵਿਚ ਬਾਜਵਾ ਝੂਠ ਕੋਈ ਨਾ,
ਵਾਰਸਸ਼ਾਹ ਸੀ ਉਹ ਨਾਮਧਾਰੀਆਂ ਦਾ।

ਲਾਇਆ ਕਾਵਿ ਦਾ ਬਾਗ ਜੋ ਬਹੁਤ ਸੋਹਣਾ,
ਸਦਾ ਮਹਿਕਦਾ ਰਹੂ ਸੰਸਾਰ ਉੱਤੇ।
ਛੰਦ ਬੰਦ ਕਲੀਆ ਫੁੱਲਾਂ ਵਾਂਗ ਟਹਿਕਣ,
ਮੋਤੀ ਚਮਕਦੇ ਜਿਸ ਤਰ੍ਹਾਂ ਹਾਰ ਉੱਤੇ।

ਕਦੇ ਲੇਖਣੀ ਫੁੱਲਾਂ ਤੇ ਖੇਡਦੀ ਸੀ,
ਕਦੇ ਖੇਡਦੀ ਖੰਡੇ ਦੀ ਧਾਰ ਉੱਤੇ।
ਉਹਦੀ ਕਵਿਤਾ ਤੇ ਬਾਜਵਾ ਹੁਸਨ ਏਦਾਂ,
ਜਿਦਾਂ ਹੁਸਨ ਸੀ ਪਦਮਣੀ ਨਾਰ ਉੱਤੇ।

ਉਹ ਸੀ ਸੋਮਾ ਗਿਆਨ ਦਾ ਓਸ ਉੱਤੇ,
ਸਦਾ ਸਰਸਵਤੀ ਮਿਹਰਬਾਨ ਰਹਿੰਦੀ।
ਤ੍ਰਿਪਤੀ ਹੋਈ ਹਜ਼ਾਰਾਂ ਪਿਆਸਿਆਂ ਦੀ,
ਕਲਮ ਵਾਂਗ ਚਸ਼ਮੇ ਸਦਾ ਰਹੀ ਵਹਿੰਦੀ।
ਕਿਵੇਂ ਗੱਲ ਕਰੀਏ ਲਫ਼ਜ਼ ਆਹੁੜਦੇ ਨਹੀਂ,
ਢੇਰੀ ਹੌਸਲੇ ਦੀ ਦਿਲੋਂ ਜਾਏ ਢਹਿੰਦੀ।
ਅੱਜ ਉਹਦੇ ਵਿਛੋੜੇ ਦੇ ਵਿਚ ਬੈਠੀ
ਕਲਮ ਲਵੇ ਹਉਕੇ ਉਹਦੀ ਗੱਲ ਕਹਿੰਦੀ।

ਜਥੇਦਾਰ ਉਸਤਾਦ ਕਵੀਸ਼ਰਾਂ ਦਾ,
ਪਿੰਗਲ ਛੰਦ ਬਵੰਜਾ ਦਾ ਮਾਹਰ ਸੀ ਉਹ।
ਨੌ ਰਸ ਅਲੰਕਾਰ ਸਮਾਸ ਪਾ ਕੇ,
ਕਰਦਾ ਕਾਵਿ ਦਾ ਉੱਚਾ ਮਿਆਰ ਸੀ ਉਹ।
ਖੋਜੀ ਉਹ ਇਤਿਹਾਸ ਦਾ ਬਹੁਤ ਭਾਰਾ,
ਸਾਰੇ ਗੀਤਾਂ ਗੰ੍ਰਥਾਂ ਦਾ ਸਾਰ ਸੀ ਉਹ।
ਮਹਾਂ ਕਵੀ ਜਿਊਣ ਸਿੰਘ ਕਾਵਿ ਭੂਸ਼ਣ,
ਸਤਿਗੁਰੂ ਦੇ ਗਲੇ ਦਾ ਹਾਰ ਸੀ ਉਹ।

ਆਓ ਓਸ ਦੀ ਯਾਦ ਵਿਚ ਬੈਠ ਦੋ ਪਲ,
ਫੁੱਲ ਸ਼ਰਧਾ ਦੇ ਭੇਟ ਚੜ੍ਹਾ ਲਈਏ।
ਸੇਧ ਲੈ ਕੇ ਓਸ ਦੇ ਰਸਤਿਆ ਤੋਂ,
ਮੰਜ਼ਲ ਕਾਵਿ ਬਗੀਚੇ ਦੀ ਪਾ ਲਈਏ।
ਝੂਠੇ ਨਸ਼ੇ ਸੰਸਾਰ ਦੇ ਛੱਡ ਸਾਰੇ,
ਸੱਚੇ ਪਿਆਰ ਦਾ ਨਸ਼ਾ ਚੜ੍ਹਾ ਲਈਏ।
ਰਹੇ 'ਬਾਜਵਾ' ਪੰਥ ਦੀ ਕਲਾ ਚੜ੍ਹਦੀ,
ਸੱਚੇ ਸਤਿਗੁਰਾਂ ਤੋਂ ਬਖਸ਼ਿਸ਼ ਪਾ ਲਈਏ।

ਪਿੰਡ ਤੇ ਡਾ. ਜਗਜੀਤ ਨਗਰ (ਹਰੀਪੁਰਾ)
ਸਿਰਸਾ (ਹਰਿਆਣਾ) ੧੨੫੦੭੫

# ਜਗਨ ਨਾਥ ਜਿੰਦਲ 'ਖਰੜ ਗਿਆਨੀ'

ਸੁਨਾਮ ਕਚਹਿਰੀਆਂ ਵਿਚ ਲੋਕਾਂ ਦੇ ਕਾਗਜ਼ ਟਾਈਪ ਕਰਦਾ ਕਰਦਾ ਜਗਨ ਨਾਥ ਜਿੰਦਲ ਉਨ੍ਹਾਂ ਦੀ ਜ਼ਿੰਦਗੀ ਦੇ ਤਲਖ ਤਜਰਬਿਆਂ ਤੋਂ ਵੀ ਬਾਖ਼ਬਰ ਹੁੰਦਾ ਰਹਿੰਦਾ ਹੈ। ਬਹੁਤ ਸਾਰੇ ਲੋਕਾਂ ਦੇ ਜੀਵਨ ਅਨੁਭਵ ਦੀ ਪਹਿਚਾਣ ਤੋਂ ਉਹ ਇਸ ਸਿੱਟੇ ਤੇ ਪਹੁੰਚਿਆ ਹੈ ਕਿ ਉਨ੍ਹਾਂ ਦੀਆਂ ਸਾਰੀਆਂ ਤਲਖੀਆਂ, ਤੰਗੀਆਂ ਦਾ ਕਾਰਨ ਉਨ੍ਹਾਂ ਦਾ ਅਗਿਆਨੀ, ਅਨਪੜ੍ਹ, ਅੰਧਵਿਸ਼ਵਾਸੀ ਹੋਣਾ ਹੈ। ਉਹ ਉਨ੍ਹਾਂ ਹੀ ਲੋਕਾਂ ਨਾਲ ਉਨ੍ਹਾਂ ਦੇ ਹੀ ਵਹਿਮਾ-ਭਰਮਾਂ, ਰੀਤੀ-ਰਿਵਾਜਾਂ, ਮੰਨਤ-ਮਨੌਤਾਂ ਬਾਰੇ ਜਦੋਂ ਤਰਕ ਕਰਦਾ ਹੈ ਤਾਂ ਕਈ ਤਾਂ ਉਸਦੀ ਗੱਲ ਦੀ ਹਾਮੀ ਭਰਦੇ ਹਨ ਅਤੇ ਕਈ ਉਸਨੂੰ ਪਾਗ਼ਲ 'ਖਰੜ ਗਿਆਨੀ' ਕਹਿੰਦੇ ਹਨ। ਕਈ ਉਸ ਨਾਲ ਝਗੜਾ ਕਰਨ ਅਤੇ ਧਮਕੀਆਂ ਭਰੀਆਂ ਚਿੱਠੀਆਂ ਲਿਖਣ ਤੱਕ ਚਲੇ ਜਾਂਦੇ ਹਨ। ਪਿਛਲੇ ਦਿਨੀਂ ਮੈਨੂੰ ਜਗਨ ਨਾਥ ਜਿੰਦਲ ਦੀਆਂ ਪੰਜਾਬੀ ਸਾਹਿਤ ਸਭਾ ਸੁਨਾਮ ਦੀ ਮੀਟਿੰਗ ਤੋਂ ਬਾਅਦ ਕੁਝ ਕਵਿਤਾਵਾਂ ਸੁਣਨ ਦਾ ਮੌਕਾ ਮਿਲਿਆ। ਕਵਿਤਾ ਸੁਣਾਉਂਦਿਆਂ ਉਸਨੇ ਇਕ ਗ਼ਿਲਾ ਕੀਤਾ ਅਤੇ ਉਦਾਸ ਮੁਦਰਾ ਵਿਚ ਕਿਹਾ ਕਿ ਸਾਡੀ ਸਧਾਰਨ ਜਿਹੇ ਸ਼ਬਦਾਂ ਵਿਚ ਕਹੀ ਕਵਿਤਾ ਨੂੰ ਅੱਜ ਦੇ ਵਿਦਵਾਨ ਕਵਿਤਾ ਹੀ ਨਹੀਂ ਮੰਨਦੇ ਅਤੇ ਨਾ ਹੀ ਸਾਹਿਤਕ ਮੈਗਜ਼ੀਨਾਂ ਅਤੇ ਅਖਬਾਰਾਂ ਵਾਲੇ ਪ੍ਰਕਾਸ਼ਤ ਕਰਦੇ ਨੇ। ਮੈਂ ਉਸਦੀਆਂ ਕੁਝ ਕਵਿਤਾਵਾਂ ਲੈ ਲਈਆਂ ਅਤੇ ਵਾਇਦਾ ਕੀਤਾ ਕਿ ਮੈਂ ਉਸ ਦੀ ਰਚਨਾ ਬਾਰੇ ਆਪ ਕੁਝ ਸ਼ਬਦ ਲਿਖਕੇ ਛਪਣ ਲਈ ਭੇਜਾਂਗਾ। ਪੇਸ਼ ਹਨ ਜਗਨ ਨਾਥ ਜਿੰਦਲ ਦੀਆਂ 'ਖਰੜ ਗਿਆਨੀ' ਦੇ ਗਿਆਨ ਨਾਲ ਭਰਪੂਰ ਕਵਿਤਾਵਾਂ। ਇਨ੍ਹਾਂ ਦੀ ਸਧਾਰਨਤਾ ਵਿਚਲੇ ਸਧਾਰਨ ਮਨੁੱਖ ਦੀ ਪਹਿਚਾਣ ਕਰਨਾ ਪਾਠਕਾਂ ਉੱਤੇ ਨਿਰਭਰ ਹੈ।

—ਡਾ. ਤੇਜਵੰਤ ਮਾਨ

## ਗ੍ਰਹਿ ਚੱਕਰ

ਕੋਈ ਗ੍ਰਹਿ ਜਾਂ ਭੂਤ ਪ੍ਰੇਤ ਨਾਹੀਂ
ਇਹ ਐਵੇਂ ਦਾ ਚੱਕਰ ਚਲਾਇਆ ਹੋਇਐ।

ਟੂਣੇ ਪਾਠ ਕਰਾਉਣ ਦੀ ਲੋੜ ਨਾਹੀਂ
ਲੋਕਾਂ ਨੂੰ ਐਵੇਂ ਦਾ ਬੁੱਧੂ ਬਣਾਇਆ ਹੋਇਐ।

ਪਸ਼ੂ ਪੰਛੀ ਦਾ ਦੱਸ ਭੂਤ-ਪ੍ਰੇਤ ਕਿਹੜਾ.
ਉਹ ਵੀ ਓਸੇ ਮਿਟੀ ਦਾ ਜਾਇਆ ਹੋਇਐ।

ਨਾ ਗੰਡ-ਮੂਲ ਨਾ ਮੰਗਲੀਕ ਕੋਈ
ਐਵੇਂ ਪਾਂਡਿਆਂ ਦਾ ਵਹਿਮ ਪਾਇਆ ਹੋਇਐ।

ਜਿੰਦਲ ਸਭ ਚਿੰਬੜਦਾ ਹੈ ਅਗਿਆਨੀਆਂ ਨੂੰ
'ਖਰੜ ਗਿਆਨੀ' ਨੇ ਸਭ ਅਜ਼ਮਾਇਆ ਹੋਇਐ।

## ਪਖੰਡੀ ਨੂੰ

ਪਖੰਡੀ ਹਰ ਇਕ ਨੂੰ ਮੈਂ ਲਲਕਾਰਦਾ ਹਾਂ
ਦੱਸੋ ਕਿਹੜਾ ਮੰਤਰ ਤੁਸੀਂ ਸਧਾਇਆ ਹੋਇਐ।

ਤੁਸੀਂ ਭੋਲੇ ਭਾਲੇ ਲੋਕਾਂ ਨੂੰ ਲੁਟਦੇ ਹੋ
ਬਿਨਾ ਕਾਰਨੋ ਗਰੀਬ ਨੂੰ ਸਤਾਇਆ ਹੋਇਐ।

ਤੂੰ ਭਲੇ ਮਾਣਸਾ, ਮੈਨੂੰ ਕੀ ਸਮਝਦਾ ਹੈਂ
'ਖਰੜ ਗਿਆਨੀ' ਨੇ ਬੜਿਆਂ ਨੂੰ ਖੂੰਜੇ ਲਾਇਆ ਹੋਇਐ।

ਜਿੰਦਲ ਸੋਚ ਸਮਝਕੇ ਹੈ ਗੱਲ ਕਰਦਾ
ਗੋਸ਼ਟ ਵਿਚ ਇਸ ਕਈਆਂ ਨੂੰ ਹਰਾਇਆ ਹੋਇਐ।

## ਚੁਗਲੋ-ਚੁਗਲੀ

ਫਲਾਣਾ ਠੱਗ ਹੈ ਠੱਗੀਆਂ ਮਾਰਦਾ ਹੈ
ਅਜ ਲੋਕਾਂ 'ਚ ਬਸ ਇਹੀ ਗੱਲ ਰਹਿ ਗਈ।

ਢਿੱਡ ਇਨਸਾਨ ਦਾ ਜਦੋਂ ਭਰ ਜਾਂਦੈ
ਚੁਗਲੀਆਂ ਚਾਗਲੀਆਂ ਦੀ ਬਸ ਗੱਲ ਰਹਿ ਗਈ।

ਇਹ ਕੰਮ ਕੋਈ ਅੱਜ ਦਾ ਨਵਾਂ ਨਾਹੀਂ
ਸਦੀਆਂ ਤੋਂ ਏਦਾਂ ਹੀ ਇਹ ਵਰਤਾਇਆ ਹੋਇਐ।

ਲੱਖਾਂ ਕਰੋੜਾਂ ਅਰਬਾਂ ਸਾਲ ਹੋ ਗਏ
ਸਾਰਾ ਖੇਲ੍ਹ ਇਹ ਸ਼ੈਤਾਨ ਰਚਾਇਆ ਹੋਇਐ।

ਚੁਗਲ-ਖੋਰ ਅਤੇ ਭਾਨੀ-ਮਾਰ ਬੰਦੇ
ਛਾਂਟ ਛਾਂਟ ਕੇ ਉਸ ਪਾਸੇ ਕੱਢੇ ਹੋਏ ਨੇ।

ਲੁੰਪਨ ਆਚਰਣ ਇਨ੍ਹਾਂ ਨੂੰ ਮੈਂ ਕਹਿੰਦਾ
ਸਮਾਜੀ ਬੰਦਿਆਂ ਨੇ ਮੁੱਢੋਂ ਇਹ ਰੱਦੇ ਹੋਏ ਨੇ।

ਜਿਹੜਾ ਕਰੂ ਓਹੀ ਭਰੂ ਆਪੇ
ਮੱਤਾਂ ਪਖੰਡੀ ਇਹ ਸਾਨੂੰ ਦਿੰਦੇ ਰਹਿਣਗੇ ਜੀ।

ਕਰਮਾਂ ਦਾ ਫਲ ਇਹ ਵਹਿਮ ਸਾਰਾ
'ਖਰੜ ਗਿਆਨੀ' ਸਦਾ ਇਹੀ ਕਹਿਣਗੇ ਜੀ।

ਗਿਆਨ ਧਿਆਨ ਦੀ ਗੱਲ ਜਿੰਨੀ ਕਰਾ ਲਵੋ,
ਆਪਣੀ ਮੰਜੀ ਹੇਠ ਕਦੀ ਸੋਟੀ ਫੇਰਦੇ ਨਾਹੀਂ।

ਅਸਾਂ ਅੱਜ ਤੀਕ ਕੀ ਕੀ ਪਖੰਡ ਕੀਤੇ,
ਕਿੱਸਾ ਜਿੰਦਲ ਕਿਸੇ ਕੋਲ ਕਦੇ ਛੇੜਦੇ ਨਾਹੀਂ।

## ਲਲਕਾਰ

ਜਗਨ ਨਾਥ ਹਾਂ ਜਿੰਦਲ ਬੁਢਲਾਡੀਆ ਮੈਂ
ਵਿਚ ਸੁਨਾਮ ਦੇ ਹੈ ਕਾਰੋਬਾਰ ਮੇਰਾ।

ਕਈ ਗਿਆਨੀਆਂ ਤੇ ਧਿਆਨੀਆਂ ਨਾਲ
ਵਾਹ ਵਾਸਤਾ ਪਿਆ ਕਈ ਵਾਰ ਮੇਰਾ।

ਪੱਲੇ ਗਿਆਨ ਦਾ ਭੋਰਾ ਪਾਉਂਦੇ ਨਹੀਂ
ਅੰਧਕਾਰ ਵਲ ਲਾਉਂਦੇ ਇਹ ਧਿਆਨ ਮੇਰਾ।

ਜਦੋਂ ਖੁਲ੍ਹਦੀ ਪੋਲ ਢਕੌਂਸ ਵਾਲੀ
ਕਰਨ ਲਗ ਜਾਂਦੇ ਫਿਰ ਸਤਿਕਾਰ ਮੇਰਾ।

ਮੈਨੂੰ ਚਿੱਠੀ ਪਾਕੇ ਤੈਂ ਚੰਗਾ ਕੀਤਾ
ਹੁਣ ਹੋਰ ਵੀ ਕਵਿਤਾ ਉਚਾਰਾਂਗਾ ਮੈਂ।

ਪਹਿਲਾਂ ਤਾਂ ਵਿਚ ਅਖਬਾਰ ਛਪਵਾਉਂਦਾ ਸੀ
ਹੁਣ ਖੜ ਸਟੇਜੀਂ ਚੜ੍ਹ ਗਾਵਾਂਗਾ ਮੈਂ।

ਮੈਂ ਉਨ੍ਹਾਂ ਬਜੁਰਗਾਂ ਦੀ ਬੰਸ 'ਚੋਂ ਹਾਂ
ਭੈੜੇ ਲਗਦੇ ਜਿਨ੍ਹਾਂ ਨੂੰ ਲਾਰੇ ਲਾਉਣ ਵਾਲੇ।

'ਖਰੜ ਗਿਆਨੀ' ਮੈਨੂੰ ਇਕ ਕਰੋੜ ਅੱਠ ਕਹਿੰਦੇ
ਤੇਰੇ ਵਰਗਿਆਂ ਨੂੰ ਸਿੱਧੇ ਰਾਹ ਪਾਉਣ ਵਾਲੇ।

## ਨੂੰਹ ਮਾਰਨਾ

ਨੂੰਹਾਂ ਮਾਰਨ ਦਾ ਕਿੰਝ ਰਵਾਜ ਹੋਇਆ
ਕਰਦਾ ਹਾਂ ਮੈਂ ਕੁਝ ਬਿਆਨ ਏਥੇ।

ਮੇਰੀ ਗੱਲ ਦਾ ਬੁਰਾ ਨਾ ਮੰਨੇ ਕੋਈ
ਗੌਰ ਨਾਲ ਕਰਨਾ ਤੁਸੀਂ ਧਿਆਨ ਏਥੇ।

ਚਲਾਇਆ ਰਵਾਜ ਹੰਕਾਰੇ ਕੌਰਵਾਂ ਨੇ
ਜਦੋਂ ਪਾਂਡਵ ਹੋਏ ਲਾਚਾਰ ਏਥੇ।

ਵਿਚ ਜੂਏ ਦੇ ਦਰੋਪਤਾਂ ਲਾ ਦਿੱਤੀ
ਗਏ ਪਤਨੀ ਨੂੰ ਪਾਂਡਵ ਹਾਰ ਏਥੇ।
ਉਹ ਵੀ ਨੂੰਹ ਸੀ ਕਿਸੇ ਸਹੁਰਿਆਂ ਦੀ
ਉਨ੍ਹਾਂ ਸੋਚਿਆ ਨਾ ਹੋਏ ਖੁਆਰ ਏਥੇ।

ਅੱਖਾਂ ਸਾਹਮਣੇ ਦਰੋਪਤਾਂ ਦੀ ਪੱਤ ਲੱਥੀ
ਯੋਧੇ ਬਣਕੇ ਬੈਠ ਗਏ ਗੱਦਾਰ ਏਥੇ।

ਦਰੋਪਤਾਂ ਗਰੀਬ ਸੀ ਕੁਝ ਨਾ ਕਹਿ ਸਕੀ
ਨੰਗੇ ਭੁਖੇ ਵੀ ਬਣੇ ਸਰਦਾਰ ਏਥੇ।

ਲੋਭ ਦੀ ਅੱਗ ਨੇ ਸਾੜ ਦਿੱਤੀ
ਵਿਚਾਰੀ ਦਰੋਪਤਾਂ ਹੋਈ ਲਾਚਾਰ ਏਥੇ।

ਕੋਈ ਸਹੁਰਾ ਨਾ ਜੇਠ ਨਾ ਦਿਓਰ ਬੋਲੇ
ਬਿੱਜ ਦੀ ਕਿਉਂ ਪੈ ਗਈ ਮਾਰ ਏਥੇ।

ਏਸ ਤੋਂ ਬਾਅਦ ਹੀ ਨੂੰਹਾਂ ਦੀ ਕਦਰ ਘਟ ਗਈ,
ਵਸਤ ਜਿਉਂ ਵਿਕਦੀਆਂ ਵਿਚ ਬਾਜ਼ਾਰ ਏਥੇ।

'ਖਰੜ ਗਿਆਨੀ' ਹਰ ਜ਼ੁਲਮ ਸਹੇ ਨਾਰੀ।
ਹੱਥੀਂ ਬਾਜ ਕਰਾਰਿਆਂ ਕੋਈ ਆਏ ਨਾ ਬਾਜ ਏਥੇ।

## ਆਸ ਰਹਿੰਦੀ

ਸਾਹਿਤ ਸਭਾਵਾਂ ਵਿਚ ਥੋੜਾ ਹੋਵੇ ਮਨੋਰੰਜਨ
ਹੱਸੀਏ ਰੋਈਏ ਅਤੇ ਕਰੀਏ ਕਟਾਖਸ਼ ਸਹਿੰਦੀ।

ਕੱਲਿਆਂ ਦੀ ਜ਼ਿੰਦਗੀ ਉਦਾਸ ਹੋਵੇ
ਹੋਈਏ ਖੁਸ਼ ਜਦੋਂ ਲੇਖਕਾਂ ਦੀ ਸਭਾ ਬਹਿੰਦੀ।

ਜਦੋਂ ਗਾਕੇ ਕਵਿਤਾ ਉਚਾਰੇ ਕੋਈ
ਮਨ-ਮੰਦਰ ਵਿਚ ਬੜੀ ਮਿਠਾਸ ਰਹਿੰਦੀ।

ਬਹਿਕੇ ਲੋਕ ਦੁੱਖਾਂ ਸੁੱਖਾਂ ਦੀ ਗੱਲ ਕਰੀਏ
ਇਹੋ ਕਵਿਤਾ ਰਚਨ ਦੀ ਕਿਆਸ ਰਹਿੰਦੀ।

ਸਾਨੂੰ ਵੀ ਬੁਲਾਏ ਕੋਈ ਵਿਚ ਮਹਿਫ਼ਲ
ਜਿੰਦਲ 'ਖਰੜ ਗਿਆਨੀ' ਨੂੰ ਏਹੋ ਆਸ ਰਹਿੰਦੀ।

# ਇੱਕ ਛਿੱਟ ਚਾਨਣ ਦੀ

—ਡਾ. ਹਰਮੰਦਰਜੀਤ ਕੌਰ ਜੋਗਾ

ਸਾਡਾ ਪਿੰਡ ਜੋਗਾ ਜੋ ਕਿ ਬਰਨਾਲਾ ਮਾਨਸਾ ਸੜਕ ਤੇ ਸਥਿਤ ਹੈ ਦੀ ਨਾਮਧਾਰੀ ਇਤਿਹਾਸ ਵਿੱਚ ਕਾਫੀ ਮਹੱਤਤਾ ਹੈ। ਚਹਿਲ ਗੋਤ ਦੇ ਜੱਟ ਸਿੱਖਾਂ ਦੇ ਇਸ ਪਿੰਡ ਦਾ ਦੇਸ਼ ਦੀ ਆਜ਼ਾਦੀ ਲਈ ਚੱਲੀ ਹਰ ਇਕ ਲਹਿਰ ਵਿਚ ਭਰਵਾਂ ਯੋਗਦਾਨ ਰਿਹਾ ਹੈ। ਪਿੰਡ ਦੇ ਬਜ਼ੁਰਗ ਦੱਸਦੇ ਹਨ ਕਿ ਸਾਡਾ ਪਿੱਛਾ ਜੈਸਲਮੇਰ ਦਾ ਹੈ ਤੇ ਅਸੀਂ ਮੂਲ ਰੂਪ ਵਿਚ ਰਾਜਪੂਤ ਹਾਂ। ਛੇਵੇਂ ਗੁਰੂ ਸ੍ਰੀ ਹਰਗੋਬਿੰਦ ਜੀ ਦੇ ਸਮੇਂ ਵਿਚ ਬਾਬਾ ਜੋਗੀ ਪੀਰ ਜੀ ਨੇ ਚਹਿਲਾਂ ਨੂੰ ਗੁਰੂ ਜੀ ਦੇ ਲੜ ਲਾਇਆ ਤੇ ਅਸੀਂ ਗੁਰੂ ਵਾਲੇ ਬਣ ਗਏ। ਸਾਡਾ ਰਾਜਪੂਤੀ ਖ਼ੂਨ ਹੀ ਸ਼ਾਇਦ ਸਾਨੂੰ ਕੁਰਬਾਨੀਆਂ ਦੇਣ ਲਈ ਉਕਸਾਉਂਦਾ ਰਿਹਾ ਹੈ। ਰਿਆਸਤੀ ਪਿੰਡ ਹੋਣ ਕਰਕੇ ਸਾਡਾ ਅੰਗਰੇਜ਼ਾਂ ਦੇ ਜ਼ੁਲਮਾਂ ਨਾਲ ਕੋਈ ਸਿੱਧਾ ਵਾਸਤਾ ਨਹੀਂ ਸੀ ਪਰ ਮਹਾਰਾਜਾ ਪਟਿਆਲਾ ਵੀ ਕਿਸੇ ਅੰਗਰੇਜ਼ ਨਾਲੋਂ ਘੱਟ ਨਹੀਂ ਸੀ। ਉਨੀਵੀਂ ਸਦੀ ਦੇ ਅੱਧ ਵਿੱਚ ਪੰਜਾਬ ਵਿਚ ਦੀ ਮਾਨਸਿਕ, ਧਾਰਮਿਕ ਸਥਿਤੀ ਬਹੁਤ ਭੰਬਲਭੂਸੇ ਵਾਲੀ ਸੀ। ਸਾਰੇ ਲੋਕ ਘੋਰ ਨਿਰਾਸਤਾ ਤੇ ਉਦਾਸੀ ਵਿੱਚ ਡੁੱਬੇ ਹੋਏ ਸਨ। ਲੋਕ ਤੇ ਇਤਿਹਾਸਕਾਰ ਕਹਿੰਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਿੱਖਾਂ ਦਾ ਆਪਣਾ ਰਾਜ ਸੀ। ਪਰ ਸਿੱਖੀ ਦੇ ਅਸਲੀ ਅਸੂਲਾਂ ਦਾ ਪ੍ਰਚਾਰ ਤੇ ਪ੍ਰਸਾਰ ਤਾਂ ਇਸ ਰਾਜ ਵਿਚ ਵੀ ਨਾ-ਮਾਤਰ ਹੀ ਹੋਇਆ ਰਿਆਸਤੀ ਰਾਜਿਆਂ ਨੇ ਤਾਂ ਅੰਗਰੇਜ਼ਾਂ ਨਾਲ ਮਿਲਕੇ ਆਪਣੇ ਫਾਇਦੇ ਲਈ ਇਕ ਨਵੀਂ ਹੀ ਸਿੱਖ ਬੁੱਧੀਜੀਵੀਆਂ ਦੀ ਨਸਲ ਪੈਦਾ ਕਰ ਲਈ। ਜੋ ਸਾਡੇ ਇਤਿਹਾਸ ਨੂੰ ਤੋੜ ਮਰੋੜ ਕੇ ਪੇਸ਼ ਕਰਨ ਲੱਗ ਪਏ। ਉਹਨਾਂ ਨੇ ਅੰਗਰੇਜ਼ਾਂ ਤੇ ਟੋਡੀਆਂ ਦੇ ਇਸ਼ਾਰੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਦ ਵਾਲੇ ਸਮੇਂ ਨੂੰ ਅਜਿਹਾ ਗੰਦਲਾ ਕੀਤਾ ਕਿ ਹੁਣ ਤੱਕ ਸਾਫ ਨਹੀਂ ਹੋ ਸਕਿਆ। ਮਹਾਰਾਜਾ ਰਣਜੀਤ ਸਿੰਘ ਤੇ ਦੂਸਰੇ ਰਿਆਸਤੀ ਰਾਜਿਆਂ ਦੇ ਰਾਜ ਭਾਗ ਵਿਚ ਆਮ ਲੋਕਾਂ ਦਾ ਹਿੱਸਾ ਨਾਂਹ ਦੇ ਬਰਾਬਰ ਹੀ ਸੀ। ਰਾਜ ਨੂੰ ਰਜਵਾੜੇ ਤੇ ਜਗੀਰਦਾਰ ਹੀ ਚਲਾਉਂਦੇ ਸਨ। ਜਿਹੜੇ ਜਾਤ ਪਾਤ ਦੇ ਬੰਧਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜ ਜਾਤਾਂ ਦੇ ਸਿੱਖਾਂ ਨੂੰ ਸਿੰਘ ਸਜਾਕੇ ਤੋੜੇ ਸਨ। ਮੁੜ ਸੁਰਜੀਤ ਹੋ ਗਏ ਸਨ। ਸਿੱਖ ਧਰਮ ਦੇ ਸਭ ਤੋਂ ਵੱਡੇ ਅਸੂਲ ਕਿਰਤ ਕਰੋ ਤੇ ਵੰਡ ਛਕੋ ਨੂੰ ਅਸੀਂ ਪੂਰੀ ਤਰ੍ਹਾਂ ਭੁੱਲ ਚੁੱਕੇ ਸਾਂ।

ਉਸ ਔਖੇ ਵਕਤ ਜਦੋਂ ਸਿੱਖਾਂ ਨੂੰ ਕੋਈ ਰਹਿਬਰ ਨਹੀਂ ਸੀ ਮਿਲ ਰਿਹਾ, ਆਮ ਸਿੱਖ ਦੀ ਮਾਨਸਿਕਤਾ ਦੀਵਾਲੀਏਪਣ ਦਾ ਸ਼ਿਕਾਰ ਸੀ, ਅਖੌਤੀ ਸਿੱਖ ਨੇਤਾ ਅੰਗਰੇਜ਼ਾਂ ਤੇ ਰਾਜਿਆਂ ਦੇ ਚਾਪਲੂਸ ਬਣ ਚੁੱਕੇ ਸਨ। ਐਨ ਉਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਮ ਸਿੱਖ ਦੀ ਬਾਂਹ ਫੜੀ ਤੇ ਉਸ ਨੂੰ ਅਗਿਆਨਤਾ ਤੇ ਅੰਧਵਿਸ਼ਵਾਸ ਦੇ ਸਮੁੰਦਰ ਵਿਚੋਂ ਬਾਹਰ ਕੱਢਣ ਦੀ ਕੋਸ਼ਿਸ਼ ਕੀਤੀ। ਸਮੇਂ ਦੀ ਨਜ਼ਾਕਤ ਨੂੰ ਸਮਝਦੇ ਹੋਏ ਸਿੱਖਾਂ ਵਿਚ ਨਵੀਂ ਰੂਹ ਫੂਕੀ। ਮੁਕਦੀ ਗੱਲ ਸਿੱਖਾਂ ਨੂੰ ਅਹਿਸਾਸ ਦਿਲਵਾਇਆ ਕਿ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਸਿੰਘ ਹੋ। ਇਸ ਵਰਤਾਰੇ ਦਾ ਅਸਰ ਸਾਡੇ ਪਿੰਡ ਤੇ ਵੀ ਪਿਆ। ਇਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੂਪੀ ਸੂਰਜ ਜੋ ਸਾਰੇ ਪੰਜਾਬ ਵਿਚ ਚੜ੍ਹਿਆ ਦੇ ਚਾਨਣ ਦੀ ਇੱਕ ਛਿੱਟ ਸਾਡੇ ਪਿੰਡ ਵੀ ਆ ਪਈ। ਬਜ਼ੁਰਗ ਕਹਿੰਦੇ ਹਨ ਉਸ ਵਕਤ ਅੱਧਾ ਪਿੰਡ ਕੂਕਿਆਂ ਦਾ ਹੋ ਗਿਆ ਸੀ। ਸਾਡੇ ਪਿੰਡੋਂ ਵੀ ਬਗਾਵਤ ਦੀ ਇੱਕ ਕੂਕ ਉੱਠੀ ਜੋ ਮਲੇਰ ਕੋਟਲੇ ਦੇ ਰੱਕੜ ਵਿਚ ਜਾ ਗਰਜੀ। ਸਾਡੇ ਵਡੇਰੇ ਬਾਬਾ ਸ਼ਾਮ ਸਿੰਘ ਜੀ ਪਹਿਲੀ ਕਤਾਰ ਦੇ ਸ਼ਹੀਦ ਸਨ। ਬਾਬਾ ਜੀ ਸਮੇਤ ਚਾਰ ਨਾਮਧਾਰੀ ਸਿੰਘਾਂ ਨੇ ਮਲੇਰ ਕੋਟਲਾ ਵਿਖੇ ਸ਼ਹੀਦੀ ਪ੍ਰਾਪਤ ਕੀਤੀ।

ਪਿਛਲੇ ਤਿੰਨ ਸਾਲਾਂ ਤੋਂ ਕਾਮਰੇਡ ਜੰਗੀਰ ਸਿੰਘ ਜੋਗਾ ਟਰੱਸਟ, ਭਾਰਤੀ ਕਮਿਊਨਿਸਟ ਪਾਰਟੀ, ਨਾਮਧਾਰੀ ਦਰਬਾਰ ਤੇ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਸਹਿਯੋਗ ਨਾਲ ਇਹਨਾਂ ਨਾਮਧਾਰੀ ਯੋਧਿਆਂ ਦੀ ਯਾਦ ਵਿਚ ਮੇਲਾ ਕਰਵਾ ਰਿਹਾ ਹੈ। ਇਸ ਵਾਰ ਇਹ ਮੇਲਾ ਮਿਤੀ ੨੪-੧੨-੨੦੦੦ ਨੂੰ ਹੋਇਆ। ਹਮੇਸ਼ਾ ਦੀ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਚੇਚੇ ਤੌਰ ਤੇ ਆਪਣੇ ਕੀਮਤੀ ਵਕਤ ਵਿਚੋਂ ਵਕਤ ਕੱਢ ਕੇ ਸਾਡੀ ਹੌਸਲਾ ਅਫਜ਼ਾਈ ਕਰਨ ਲਈ ਇਸ ਪ੍ਰੋਗਰਾਮ ਵਿਚ ਆਏ। ਆਪਣੇ ਸੰਖੇਪ ਜਿਹੇ ਸੰਦੇਸ਼ ਵਿਚ ਉਹਨਾਂ ਲੋਕਾਂ ਨੂੰ ਨਾਮ ਸਿਮਰਨ ਕਰਨ ਤੇ ਨਸ਼ਿਆਂ ਤੋਂ ਦੂਰ ਰਹਿਣ ਲਈ ਕਿਹਾ। ਸਿਰਸਾ ਤੋਂ ਉਚੇਚੇ ਪਹੁੰਚੇ ਕਾਮਰੇਡ ਸਵਰਨ ਸਿੰਘ ਵਿਰਕ ਨੇ ਨਾਮਧਾਰੀ ਇਤਿਹਾਸ ਤੇ ਸਮੇਂ ਦੀ ਲੋੜ ਬਾਰੇ ਖੁਲ੍ਹਕੇ ਚਰਚਾ ਕੀਤੀ। ਕਾਮਰੇਡ ਹਰਦੇਵ ਸਿੰਘ ਅਰਸ਼ੀ ਐਮ. ਐਲ. ਏ., ਸ੍ਰੀ ਬਲਦੇਵ ਸਿੰਘ ਖਿਆਲਾ ਐਮ. ਐਲ. ਏ., ਸ੍ਰੀ ਭਾਨ ਸਿੰਘ ਭੌਰਾ ਐਮ. ਪੀ., ਕਾ ਜਗਰੂਪ ਸਿੰਘ ਤੇ ਕਾ. ਚੈਨ ਸਿੰਘ ਚੈਨ ਨੇ ਵੀ ਆਪਣੇ ਵਿਚਾਰ ਜੁੜੀ ਸੰਗਤ ਨਾਲ ਸਾਂਝੇ ਕੀਤੇ। ਪੂਰੀ ਰਾਤ ਪ੍ਰੋ. ਅਜਮੇਰ ਔਲਖ ਤੇ ਸ੍ਰੀ ਮੇਘ ਰਾਜ ਰੱਲਾ ਦੀਆਂ ਨਾਟ ਮੰਡਲੀਆਂ ਨੇ ਨਾਟਕ ਪੇਸ਼ ਕੀਤੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤੀਸਰੇ ਮੇਲੇ ਵਿੱਚ ਸ਼ਾਮਲ ਹੋ ਕੇ ਹਰ ਵਾਰ ਆਉਣ ਦਾ ਆਪਣਾ ਵਾਅਦਾ ਨਿਭਾਇਆ ਤੇ ਸਾਨੂੰ ਇਸ ਤੇ ਮਾਣ ਹੈ। ਉਹ ਜਦੋਂ ਵੀ ਸਾਡੇ ਪਿੰਡ ਆਉਂਦੇ ਹਨ ਜਿਹੜਾ ਚਾਨਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੂਪੀ ਸੂਰਜ ਨੇ ਉਸ ਅੰਧੇਰੀ ਤੇ ਕਾਲੀ ਰਾਤ ਵਿਚ ਸਾਰੇ ਪੰਜਾਬ ਵਿਚ ਫੈਲਾਇਆ ਦੀ "ਇੱਕ ਛਿੱਟ" ਆਪਣੇ ਨਾਲ ਸਾਡੇ ਲਈ ਲੈ ਕੇ ਆਉਂਦੇ ਹਨ। ਇਹ ਚਾਨਣ ਦੀ ਛਿੱਟ ਪੂਰਾ ਸਾਲ ਸਾਡੇ ਪਿੰਡ ਨੂੰ ਰੁਸ਼ਨਾਉਂਦੀ ਤੇ ਉਜਲ ਕਰਦੀ ਹੈ।

*ਜੋਗਾ ਨਰਸਿੰਗ ਹੋਮ*
*ਵਾਟਰ ਵਰਕਸ ਰੋਡ, ਮਾਨਸਾ*

ਕਿਸ਼ਤ ਨੰ. ੯

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

—ਪ੍ਰਿੰ. ਬੇਅੰਤ ਕੌਰ

ਅਧਿਆਇ ੪

## ਬੇਦ ਪਾਠ ਭੇਟ ਰਾਜ

ਕੁਸ਼ ਦੀ ਸੰਤਾਨ, ਕਾਲਰਾਇ ਦੀ ਸੰਤਾਨ ਵੇਦ ਪੜ੍ਹਕੇ ਐਨੇ ਵਿਦਵਾਨ ਹੋ ਗਏ, ਜੋ ਵੇਦ ਵਕਤਾ ਹੋਣ ਕਰਕੇ ਉਹਨਾਂ ਦਾ ਨਾਮ ਬੇਦੀ ਹੋ ਗਿਆ। ਇਧਰ ਸੋਢੀਆਂ ਨੂੰ ਪਤਾ ਲੱਗਾ ਕਿ ਉਹਨਾਂ ਦੇ ਭਰਾ ਵੇਦਾਂ ਦਾ ਗਿਆਨ ਪ੍ਰਾਪਤ ਕਰਕੇ ਵਿਦਵਾਨ ਹੋ ਗਏ ਹਨ। ਉਹਨਾਂ ਨੇ ਸਾਰੇ ਵੈਰ-ਭਾਵਾਂ ਨੂੰ ਭੁਲਾ ਦਿੱਤਾ ਅਤੇ ਆਪਣੇ ਭਰਾਵਾਂ ਨੂੰ ਲਾਹੌਰ ਸੱਦ ਭੇਜਿਆ। ਉਹਨਾਂ ਨੇ ਸੋਢੀਆਂ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਉਹ ਲਾਹੌਰ ਉਹਨਾਂ ਨੂੰ ਮਿਲਣ ਲਈ ਆ ਗਏ। ਸੋਢੀਆਂ ਨੇ ਆਪਣੇ ਵੇਦੀ ਭਰਾਵਾਂ ਕੋਲੋਂ ਵੇਦਾਂ ਦਾ ਪਾਠ ਸੁਣਿਆ। ਉਹਨਾਂ ਨੇ ਸ਼ਾਮ ਵੇਦ, ਰਿਗ ਵੇਦ ਅਤੇ ਯਜੁਰਵੇਦ ਆਦਿ ਵੇਦਾਂ ਦਾ ਪਾਠ ਸੁਣਿਆ ਅਤੇ ਉਹਨਾਂ ਕੋਲੋਂ ਉਹਨਾਂ ਦੇ ਅਰਥ ਵੀ ਸਮਝੇ। ਜਦੋਂ ਉਹਨਾਂ ਨੇ ਅਥਰਵ ਵੇਦ ਦਾ ਪਾਠ ਸੁਣਿਆ, ਤਾਂ ਉਹਨਾਂ ਦੇ ਸਾਰੇ ਪਾਪ ਨਾਸ ਹੋ ਗਏ। ਉਹ ਅਤਿਅੰਤ ਪ੍ਰਸੰਨ ਹੋਏ ਅਤੇ ਉਹਨਾਂ ਨੇ ਆਪਣਾ ਸਾਰਾ ਰਾਜ-ਪਾਟ ਵੇਦੀਆਂ ਨੂੰ ਸੌਂਪ ਦਿੱਤਾ ਅਤੇ ਆਪ ਭਜਨ ਬੰਦਗੀ ਕਰਨ ਲਈ ਜੰਗਲਾਂ ਵੱਲ ਟੁਰ ਪਏ। ਵੇਦੀਆਂ ਨੇ ਰਾਜ-ਪਾਟ ਪ੍ਰਾਪਤ ਕਰਕੇ ਖੁਸ਼ ਹੋ ਕੇ ਉਹਨਾਂ ਨੂੰ ਵਰ ਦਿੱਤਾ ਕਿ ਜਦੋਂ ਵੀ ਗੁਰੂ ਨਾਨਕ ਦੇਵ ਜੀ ਉਹਨਾਂ ਦੀ ਕੁਲ ਵਿੱਚ ਅਵਤਾਰ ਲੈਣਗੇ ਤਾਂ ਚੌਥੇ ਜਾਮੇ ਵਿਚ ਗੁਰੂ ਸੋਢੀ ਹੋਵੇਗਾ। ਇਸ ਅਧਿਆਇ ਵਿਚ ੧ ਅੜਿਲ, ੨ ਚਉਪਈਆਂ, ੧ ਦੋਹਰਾ, ੩ ਭੁਜੰਗ ਪ੍ਰਯਾਤ, ੩ ਰਸਾਵਲ ਛੰਦ ਮਿਲਾ ਕੇ ਕੁਲ ੧੦ ਛੰਦ ਹਨ।

### ਭੁਜੰਗ ਪ੍ਰਯਾਤ ਛੰਦ॥

**ਜਿਨੈ ਬੇਦ ਪੱਠਿਓ ਸੁ ਬੇਦੀ ਕਹਾਏ॥**
**ਤਿਨੈ ਧਰਮ ਕੇ ਕਰਮ ਨੀਕੇ ਚਲਾਏ॥**
**ਪਠੇ ਕਾਗਦੰ ਮੱਦ੍ਰ ਰਾਜਾ ਸੁਧਾਰੰ॥**
**ਅਪੋ ਆਪ ਮੋ ਬੈਰ ਭਾਵੰ ਬਿਸਾਰੰ॥੧॥**

**ਸ਼ਬਦਾਰਥ** : ਨੀਕੇ-ਚੰਗੀ ਤਰ੍ਹਾਂ। ਪਠੇ-ਭੇਜੇ। ਕਾਗਦੰ-ਖ਼ਤ, ਪੱਤ੍ਰ। ਮੱਦ੍ਰ ਰਾਜਾ-ਮੱਦ੍ਰ ਦੇਸ਼ ਦੇ ਸੋਢੀ ਰਾਜੇ। ਸੁਧਾਰੰ-ਚੰਗੀ ਤਰ੍ਹਾ।

**ਭਾਵਾਰਥ** : ਕਾਸ਼ੀ ਵਿੱਚ ਜਾ ਕੇ ਜਿਹਨਾਂ ਨੇ ਵੇਦਾਂ ਨੂੰ ਪੜ੍ਹਿਆ ਉਹਨਾਂ ਨੂੰ ਵੇਦੀ ਕਿਹਾ ਜਾਣ ਲਗ ਪਿਆ। ਉਹਨਾਂ ਨੇ ਧਰਮ ਦੇ ਸ਼ੁਭ ਕਰਮ ਕਰਨੇ ਸ਼ੁਰੂ ਕਰ ਦਿੱਤੇ। ਇਧਰੋਂ ਪੰਜਾਬ ਵਿੱਚੋਂ ਸੋਢੀ ਖ਼ਾਨਦਾਨ ਦੇ ਰਾਜੇ ਨੇ ਇੱਕ ਚੰਗਾ ਪੱਤਰ ਲਿਖਿਆ ਕਿ ਉਹਨਾਂ ਨੂੰ ਆਪਣੇ ਵੈਰ ਭਾਵ-ਭੁਲਾ ਦੇਣੇ ਚਾਹੀਦੇ ਹਨ।

**ਨ੍ਰਿਪ ਮੁਕਲਿਯੰ ਦੂਤ ਸੋ ਕਾਸਿ ਆਯੰ॥**
**ਸਭੈ ਬੇਦਿਯੰ ਭੇਦ ਭਾਖੇ ਸੁਨਾਯੰ॥**
**ਸਭੈ ਬੇਦ ਪਾਠੀ ਚਲੇ ਮੱਦ੍ਰ ਦੇਸੰ॥**
**ਪ੍ਰਨਾਮੰ ਕੀਯੋ ਆਨਕੈ ਕੈ ਨਰੇਸੰ॥੨॥**

**ਸ਼ਬਦਾਰਥ** : ਨ੍ਰਿਪੰ-ਸੋਢੀ ਰਾਜੇ ਦਾ। ਮੁਕਲਿਅੰ-ਭੇਜਿਆ ਹੋਇਆ। ਕਾਸਿ-ਕਾਸ਼ੀ। ਬੇਦਿਯੰ-ਆਖਕੇ। ਸੁਨਾਯੰ-ਸੁਨਾਇਆ। ਨਰੇਸੰ-ਰਾਜਾ।

**ਭਾਵਾਰਥ** : ਸੋਢੀ ਰਾਜੇ ਦਾ ਭੇਜਿਆ ਹੋਇਆ ਦੂਤ ਕਾਸ਼ੀ ਆਇਆ। ਉਸਨੇ ਸਾਰਾ ਭੇਦ ਵੇਦੀਆਂ ਨੂੰ ਕਹਿ ਸੁਣਾਇਆ। ਸਾਰੇ ਵੇਦ ਪਾਠੀ ਮਦ੍ਰ ਦੇਸ਼ ਨੂੰ ਚਲ ਪਏ। ਸਾਰਿਆਂ ਨੇ ਉਥੇ ਪਹੁੰਚ ਕੇ ਰਾਜੇ ਨੂੰ ਨਮਸਕਾਰਾਂ ਕੀਤੀਆਂ।

**ਧੁਨੰ ਬੇਦ ਕੀ ਭੂਪ ਤਾਤੇ ਕਰਾਈ॥**
**ਸਭੈ ਪਾਸ ਬੈਠੇ ਸਭਾ ਬੀਚ ਭਾਈ॥**
**ਪੜੇ ਸਾਮਬੇਦੰ ਜੁਜਰਬੇਦ ਕੱਥੰ॥**
**ਰਿਗੰਬੇਦ ਪਠਿਯੰ ਕਰੇ ਭਾਵ ਹੱਥੰ॥੩॥**

**ਸ਼ਬਦਾਰਥ** : ਧੁਨੰ-ਸੁਰ ਤੇ ਮਰਯਾਦਾ ਅਨੁਸਾਰ ਪਾਠ।

**ਭਾਵਾਰਥ** : ਸੋਢੀ ਰਾਜੇ ਨੇ ਉਹਨਾਂ ਕੋਲੋਂ ਵੇਦਾਂ ਦਾ ਪਾਠ ਸੁਰ ਵਿੱਚ ਅਤੇ ਮਰਯਾਦਾ ਅਨੁਸਾਰ ਕਰਵਾਇਆ। ਸਾਰੇ ਭਰਾ ਮਿਲ ਕੇ ਉਸ ਸਭਾ ਵਿੱਚ ਬੈਠੇ। ਸਾਮ ਵੇਦ ਪੜ੍ਹਿਆ, ਯਜੁਰਵੇਦ ਦੀ ਕਥਾ ਕੀਤੀ, ਰਿਗ ਵੇਦ ਪੜ੍ਹਿਆ ਅਤੇ ਹੱਥਾਂ ਦੇ ਇਸ਼ਾਰੇ ਨਾਲ ਉਸਦਾ ਭਾਵ ਸਮਝਾਇਆ।

### ਰਸਾਵਲ ਛੰਦ॥

**ਅਥਰਬੇਦ ਪੱਠਿਯੰ॥ ਸੁਣੇ ਪਾਪ ਨੱਠਿਯੰ॥**
**ਰਹਾ ਰੀਝ ਰਾਜਾ॥ ਦੀਆ ਸਰਬ ਸਾਜਾ॥੪॥**

**ਸ਼ਬਦਾਰਥ** : ਸਰਬ-ਸਾਰੀ। ਸਾਜਾ-ਰਾਜ-ਪਾਟ ਦੀ ਸਾਰੀ ਸਮਗ੍ਰੀ।

**ਭਾਵਾਰਥ** : ਅਥਰਵਨ ਵੇਦ ਦਾ ਪਾਠ ਜਦੋਂ ਕੀਤਾ, ਤਾਂ ਉਸਨੂੰ ਸੁਣ ਕੇ ਰਾਜੇ ਦੇ ਸਾਰੇ ਪਾਪ ਦੂਰ ਹੋ ਗਏ। ਰਾਜਾ ਬਹੁਤ ਖੁਸ਼ ਹੋਇਆ ਅਤੇ ਆਪਣਾ ਸਾਰਾ ਰਾਜ-ਪਾਟ ਉਹਨਾਂ ਨੂੰ ਸੌਂਪ ਦਿੱਤਾ।

ਲਯੋ ਬਨਬਾਸੰ॥ ਮਹਾਂ ਪਾਪ ਨਾਸੰ॥
ਰਿਖੰ ਭੇਸ ਕੀਯੰ॥ ਤਿਸੈ ਰਾਜ ਦੀਯੰ॥੫॥

**ਸ਼ਬਦਾਰਥ** : ਤਿਸੈ-ਉਸ ਵੇਦ ਪਾਠੀ ਨੂੰ।

**ਭਾਵਾਰਥ** : ਸੋਢੀ ਰਾਜੇ ਨੇ ਬਨਵਾਸ ਲੈ ਲਿਆ, ਜੋ ਸਭ ਪਾਪਾਂ ਦਾ ਨਾਸ਼ਕ ਹੈ। ਉਸਨੇ ਰਿਖੀਆਂ ਦਾ ਭੇਸ ਧਾਰਨ ਕਰ ਲਿਆ ਅਤੇ ਵੇਦੀਆਂ ਨੂੰ ਰਾਜ ਸੌਂਪ ਦਿੱਤਾ।

ਰਹੇ ਹੋਰ ਲੋਗੰ॥ ਤਜੇ ਸਰਬ ਸੋਗੰ॥
ਧਨੰ ਧਾਮ ਤਿਆਗੇ॥ ਪ੍ਰਭੰ ਪ੍ਰੇਮ ਪਾਗੇ॥੬॥

**ਸ਼ਬਦਾਰਥ** : ਹੋਰ-ਵਰਜ ਰਹੇ। ਪਾਗੇ-ਰੰਗੇ ਗਏ।

**ਭਾਵਾਰਥ** : ਲੋਕ ਰਾਜੇ ਨੂੰ ਵਰਜਦੇ ਰਹੇ, ਪਰ ਉਸਨੇ ਸਾਰੇ ਸੋਗਮਈ ਪਦਾਰਥ ਤਿਆਗ ਹੀ ਦਿੱਤੇ। ਉਸਨੇ ਆਪਣਾ ਧਨ, ਘਰ, ਸਭ ਕੁਝ ਤਿਆਗ ਦਿੱਤਾ, ਅਤੇ ਉਸ ਅਕਾਲ ਪੁਰਖ ਪ੍ਰਭੂ ਦੇ ਚਰਨਾਂ ਵਿਚ ਰੰਗਿਆ ਗਿਆ।

### ਅੜਿਲ॥

ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇਕੈ॥
ਦੇਤ ਭਯੋ ਬਰਦਾਨ ਹੀਐ ਹੁਲਸਾਇਕੈ॥
ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ॥
ਹੋ ਜਗਤ ਪੂਜ ਕਰਿ ਤੋਹਿ ਪਰਮਪਦ ਪਾਇ ਹੈ॥੭॥

**ਸ਼ਬਦਾਰਥ** : ਹੁਲਸਾਇਕੈ-ਪ੍ਰਸੰਨ ਹੋ ਕੇ। ਪਰਮ ਪਦ-ਉੱਚਾ ਦਰਜਾ।

**ਭਾਵਾਰਥ** : ਵੇਦੀ ਸਾਰਾ ਰਾਜ ਪ੍ਰਾਪਤ ਕਰਕੇ ਅਤਿ ਪ੍ਰਸੰਨ ਹੋ ਗਏ ਅਤੇ ਉਹਨਾਂ ਨੇ ਅਤਿ ਪ੍ਰਸੰਨ ਚਿਤ ਹੋਕੇ ਵਰਦਾਨ ਦਿੱਤਾ—ਜਦੋਂ ਅਸੀਂ ਕਲਿਜੁਗ ਦੇ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕਹਾਵਾਂਗੇ, ਤਾਂ ਤੈਨੂੰ ਜਗਤ ਦੇ ਪੂਜਣ ਯੋਗ ਬਣਾ ਕੇ, ਤੇ ਫਿਰ ਅਸੀਂ ਸੱਚਖੰਡ ਜਾਵਾਂਗੇ।

### ਦੋਹਰਾ॥

ਲਵੀ ਰਾਜ ਦੇ ਬਨ ਗਏ ਬੇਦੀਅਨ ਕੀਨੋ ਰਾਜ॥
ਭਾਂਤਿ ਭਾਂਤਿ ਤਨਿ ਭੋਗੀਯੰ ਭੂਅ ਕਾ ਸਕਲ ਸਮਾਜ॥੮॥

**ਸ਼ਬਦਾਰਥ** : ਲਵੀ-ਲਵ ਵੰਸ਼ ਵਾਲੇ ਰਾਜੇ। ਭੂਅ-ਸੰਸਾਰ।

**ਭਾਵਾਰਥ** : ਲਵ ਵੰਸ਼ ਵਾਲੇ ਰਾਜ ਦੇ ਕੇ ਆਪ ਜੰਗਲ ਨੂੰ ਚਲੇ ਗਏ ਅਤੇ ਵੇਦੀਆਂ ਨੇ ਰਾਜ ਕੀਤਾ। ਉਹਨਾਂ ਨੇ ਤਰ੍ਹਾਂ ਤਰ੍ਹਾਂ ਨਾਲ ਇਸ ਸੰਸਾਰ ਦੇ ਸਾਰੇ ਸੁਖ ਭੋਗੇ।

### ਚਉਪਈ॥

ਤ੍ਰਿਤੀਯ ਬੇਦ ਸੁਨਬੇ ਤੁਮ ਕੀਆ॥
ਚਤੁਰ ਬੇਦ ਸੁਨਿ ਭੂਅ ਕੋ ਦੀਆ॥
ਤੀਨ ਜਨਮ ਹਮਹੂੰ ਜਬ ਧਰਿ ਹੈ॥
ਚੌਥੇ ਜਨਮ ਗੁਰੂ ਤੁਹਿ ਕਰਿ ਹੈ॥੯॥

**ਸ਼ਬਦਾਰਥ** : ਤ੍ਰਿਤੀਅ-ਤਿੰਨ। ਭੂਅ-ਜ਼ਮੀਨ।

**ਭਾਵਾਰਥ** : ਵੇਦੀਆਂ ਨੇ ਇਸ ਤਰ੍ਹਾਂ ਕਿਹਾ—ਹੇ ਰਾਜਨ! ਤੂੰ ਤਿੰਨ ਵੇਦ ਬਗੈਰ ਕੁਝ ਦਿੱਤਿਆਂ ਸੁਣੇ ਹਨ, ਚੌਥਾ ਵੇਦ ਸੁਣ ਕੇ ਜ਼ਮੀਨ ਦਿੱਤੀ ਹੈ, ਅਸੀਂ ਵੀ ਜਦੋਂ ਤਿੰਨ ਜਨਮ ਧਾਰ ਲਵਾਂਗੇ, ਫਿਰ ਉਸਤੋਂ ਬਾਅਦ ਚੌਥੇ ਜਨਮ ਵਿੱਚ ਤੈਨੂੰ ਗੁਰੂ ਬਣਾਵਾਂਗੇ।

ਉਤ ਰਾਜਾ ਕਾਨਨਹਿ ਸਿਧਾਯੋ॥
ਇਤ ਇਨ ਰਾਜ ਕਰਤ ਸੁਖ ਪਾਯੋ॥
ਕਹਾ ਲਗੇ ਕਰਿ ਕਥਾ ਸੁਨਾਊ॥
ਗ੍ਰੰਥ ਬਢਨ ਤੇ ਅਧਿਕ ਡਰਾਊ॥੧੦॥

**ਸ਼ਬਦਾਰਥ** : ਉਤ-ਉਧਰ। ਕਾਨਨਹਿ-ਜੰਗਲ। ਇਤ-ਏਧਰ। ਇਨ-ਵੇਦੀਅਨ।

**ਭਾਵਾਰਥ** : ਰਾਜਾ ਤਾਂ ਉਧਰ ਜੰਗਲ ਵੱਲ ਨੂੰ ਟੁਰ ਪਿਆ, ਏਧਰ ਵੇਦੀਆਂ ਨੇ ਰਾਜ ਕਰਦਿਆਂ ਹੋਇਆਂ ਅਨੇਕਾਂ ਸੁਖ ਪ੍ਰਾਪਤ ਕੀਤੇ। ਮੈਂ ਕਿੰਨਾ ਕੁ ਵਿਸਥਾਰ ਵਿੱਚ ਵਰਣਨ ਕਰਾਂ ਕਿਉਂਕਿ ਬਹੁਤ ਵਿਸਥਾਰ ਵਿੱਚ ਲਿਖਣ ਨਾਲ ਗ੍ਰੰਥ ਦੇ ਬਹੁਤ ਵੱਡਾ ਹੋ ਜਾਣ ਦਾ ਡਰ ਹੈ।

*ਇਤਿ ਸ੍ਰੀ ਬਚਿਤ੍ਰ ਨਾਟਿਕ ਗ੍ਰੰਥੇ ਬੇਦ ਪਾਠ ਭੇਟ ਰਾਜ ਚਤੁਰਥ ਧਿਆਇ ਸਮਾਪਤ ਮਸਤੁ ਸੁਭ ਮਸਤੁ॥੪॥ ਅਫਜੂ॥੧੯੯॥*

ਇਥੇ ਸੁਹਣੇ ਬਚਿਤ੍ਰ ਨਾਟਕ ਦਾ ਵੇਦ ਪਾਠ ਦੀ ਭੇਟਾ ਰਾਜਯ (ਵੇਦੀਆਂ ਨੂੰ ਮਿਲ ਜਾਣ ਦਾ ਪ੍ਰਸੰਗ) ਦਾ ਚੌਥਾ ਅਧਿਆਏ ਪੂਰਾ ਹੋ ਗਿਆ ਹੈ। ਸ਼ੁਭ ਹੈ॥੪॥ ਅਫ਼ਜੂ-ਹੋਰ ਛੰਦ ੧੯੯ ਪੂਰੇ ਹੋਏ ਹਨ।

**ਅਧਿਆਇ ੫**

## ਪਾਤਸ਼ਾਹੀ ਬਰਨਨ

ਬੇਦੀਆਂ ਦਾ ਆਪਸੀ ਖ਼ਾਨਦਾਨੀ ਝਗੜਾ ਵਧ ਗਿਆ। ਉਹ ਆਪਸ ਵਿੱਚ ਹੀ ਲੜਨ ਲੱਗੇ ਤਾਂ ਉਹਨਾਂ ਕੋਲੋਂ ਸਭ ਕੁਛ ਖੁੱਸ ਗਿਆ। ਸਿਰਫ ੨੦ ਪਿੰਡ ਹੀ ਰਹਿ ਗਏ। ਉਹਨਾਂ ਬੇਦੀਆਂ ਦੀ ਕੁਲ ਵਿੱਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਨ ਕੀਤਾ। ਉਹਨਾਂ ਨੇ ਅਵਤਰਿਤ ਹੋ ਕੇ ਭੁੱਲੀ ਭਟਕੀ ਲੋਕਾਈ ਨੂੰ ਧਰਮ ਦਾ ਰਾਹ ਦੱਸਿਆ ਅਤੇ ਭਰਮਾਂ, ਵਹਿਮਾਂ ਪਾਖੰਡਾਂ ਤੋਂ ਉਤਾਂਹ ਚੁੱਕਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਗੱਦੀ ਵੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ ਅਤੇ ਦੇਹਧਾਰੀ ਗੁਰੂ ਦੀ ਪ੍ਰੰਪਰਾ ਚਲ ਪਈ। ਜਦੋਂ ਵਰਦਾਨ ਦਾ ਸਮਾਂ ਆਇਆ, ਤਾਂ ਚੌਥੇ ਗੁਰੂ, ਗੁਰੂ ਰਾਮਦਾਸ ਜੀ ਸੋਢੀ ਵੰਸ ਦੇ ਗੁਰੂ ਬਣੇ। ਇਸ ਤਰ੍ਹਾਂ ਸੋਢੀ ਗੁਰੂਆਂ ਦੀ ਗੱਦੀ ਚਲ ਪਈ। ਇਹ ਸਾਰੇ ਦੇ ਸਾਰੇ ਗੁਰੂ ਇਕੋ ਹੀ ਜੋਤ ਸਰੂਪ ਹਨ। ਜਿਨ੍ਹਾਂ ਨੇ ਇਹਨਾਂ ਨੂੰ ਇੱਕ ਜੋਤ ਕਰਕੇ ਮੰਨਿਆ, ਉਹਨਾਂ ਨੂੰ ਸਭ ਕੁਝ ਮਿਲ ਗਿਆ ਅਤੇ ਜਿਹਨਾਂ ਨੇ ਵੱਖਰੇ-ਵੱਖਰੇ ਕਰਕੇ

ਜਾਣਿਆ ਉਹਨਾਂ ਦੇ ਹੱਥ ਪੱਲੇ ਕੁਝ ਨਾ ਪਿਆ। ਇਥੇ ਹੀ ਗੁਰੂ ਗੱਦੀ ਤੇ ਸੁਸ਼ੋਭਿਤ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਤਿਲਕ ਅਤੇ ਜੰਜੂ ਦੀ ਰੱਖਿਆ ਦੀ ਖ਼ਾਤਰ ਆਪਣੇ ਸਰੀਰ ਦਾ ਮਹਾਨ ਬਲੀਦਾਨ ਦੇ ਕੇ ਹਿੰਦੂ ਧਰਮ ਦੀ ਰੱਖਿਆ ਕੀਤੀ। ਉਹਨਾਂ ਦੀ ਸ਼ਹੀਦੀ ਕਰਕੇ ਸਾਰੇ ਸੰਸਾਰ ਵਿਚ ਹਾਹਾਕਾਰ ਮਚ ਗਿਆ। ਪਰ ਸਵਰਗ ਲੋਕ ਉਹਨਾਂ ਦੇ ਸੁਆਗਤ ਵਿੱਚ ਜੈ ਜੈਕਾਰ ਦੇ ਸ਼ਬਦ ਨਾਲ ਗੂੰਜ ਉਠਿਆ। ਇਸ ਅਧਿਆਇ ਵਿੱਚ ੧੧ ਚਉਪਈਆਂ, ੪ ਦੋਹਰੇ, ੧ ਨਰਾਜ ਛੰਦ ਮਿਲਾ ਕੇ ਕੁਲ ੧੬ ਛੰਦ ਹਨ।

### ਨਰਾਜ ਛੰਦ॥

**ਬਹੁਰਿ ਬਿਖਾਧ ਬਾਧਿਯੰ॥ ਕਿਨੀ ਨ ਤਾਹਿ ਸਾਧਿਯੰ॥**
**ਕਰੰਮ ਕਾਲ ਯੋਂ ਭਈ॥ ਸੁ ਭੂਮ ਬੰਸ ਤੇ ਗਈ॥੧॥**

**ਸ਼ਬਦਾਰਥ** : ਬਹੁਰ-ਫ਼ਿਰ। ਬਿਖਾਦੰ-ਝਗੜਾ। ਕਰੰਮ-ਕਾਲ, ਸਮੇਂ ਦਾ ਗੇੜ।

**ਭਾਵਾਰਥ** : ਫਿਰ ਵੇਦੀਆਂ ਦਾ ਵਾਪਸ ਵਿੱਚ ਝਗੜਾ ਵਧ ਗਿਆ। ਉਸ ਨੂੰ ਕੋਈ ਵੀ ਨਿਪਟਾ ਨਾ ਸਕਿਆ। ਫਿਰ ਕਾਲ ਨੇ ਐਸਾ ਗੇੜਾ ਮਾਰਿਆ ਕਿ ਉਹਨਾਂ ਕੋਲੋਂ ਉਹਨਾਂ ਦੀ ਜ਼ਮੀਨ ਖੁਸ ਗਈ। ਭਾਵ ਵੇਦੀਆਂ ਤੋਂ ਰਾਜ-ਪਾਟ ਖੁਸ ਗਿਆ।

### ਦੋਹਰਾ॥

**ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛੱਤ੍ਰੀ ਬੈਸਨ ਕਰਮ॥**
**ਬੈਸ ਕਰਤ ਭਏ ਛਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ॥੨॥**

**ਸ਼ਬਦਾਰਥ** : ਬਿਪ੍ਰ-ਬ੍ਰਾਹਮਣ। ਸੂਦ੍ਰ-ਕਾਰ ਵਿਹਾਰ। ਦਿਜ-ਬ੍ਰਾਹਮਣਾਂ।

**ਭਾਵਾਰਥ** : ਬ੍ਰਾਹਮਣ ਲੋਕ ਸੂਦ੍ਰ ਦੇ ਕੰਮ ਕਰਨ ਲਗ ਪਏ। ਖੱਤਰੀ ਲੋਕ ਵੈਸ਼ ਵਾਲੇ ਕੰਮ ਕਰਨ ਲਗ ਪਏ। ਵੈਸ਼ ਖੱਤਰੀਆਂ ਦੇ ਕੰਮ ਕਰਨ ਲੱਗ ਪਏ ਅਤੇ ਸ਼ੂਦਰਾਂ ਨੇ ਬ੍ਰਾਹਮਣਾਂ ਦੇ ਕਰਮ ਕਰਨੇ ਸ਼ੁਰੂ ਕਰ ਦਿੱਤੇ।

### ਚੌਪਈ॥

**ਬੀਸ ਗਾਵ ਤਿਨ ਕੇ ਰਹਿ ਗਏ॥**
**ਜਿਨ ਮੋ ਕਰਤ ਕ੍ਰਿਸਾਨੀ ਭਏ॥**
**ਬਹੁਤ ਕਾਲ ਇਹ ਭਾਂਤਿ ਬਿਤਾਯੋ॥**
**ਜਨਮ ਸਮੈ ਨਾਨਕ ਕੋ ਆਯੋ॥੩॥**

**ਸ਼ਬਦਾਰਥ** : ਕ੍ਰਿਸਾਨੀ-ਖੇਤੀਬਾੜੀ।

**ਭਾਵਾਰਥ** : ਉਹਨਾਂ ਕੋਲ ਸਿਰਫ ਵੀਹ ਪਿੰਡ ਹੀ ਰਹਿ ਗਏ, ਜਿਨ੍ਹਾਂ ਵਿੱਚ ਉਹ ਖੇਤੀਬਾੜੀ ਦਾ ਕੰਮ ਕਰਦੇ ਸਨ। ਉਹਨਾਂ ਨੇ ਇਸ ਤਰ੍ਹਾਂ ਬਹੁਤ ਸਮਾਂ ਗੁਜ਼ਾਰਿਆ ਤੇ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਸਮਾਂ ਆ ਗਿਆ।

### ਦੋਹਰਾ॥

**ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ॥**
**ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ॥੪॥**

**ਸ਼ਬਦਾਰਥ** : ਸਹਾਇ-ਸਹਾਇਕ।

**ਭਾਵਾਰਥ** : ਉਹਨਾਂ ਵੇਦੀਆਂ ਦੀ ਕੁਲ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਨ ਕੀਤਾ। ਉਹਨਾਂ ਨੇ ਸਾਰੇ ਸਿੱਖਾਂ ਨੂੰ ਅਪਾਰ ਸੁਖ ਦਿੱਤੇ ਅਤੇ ਸਾਰੀਆਂ ਥਾਵਾਂ ਤੇ ਉਹਨਾਂ ਦੇ ਸਹਾਇਕ ਬਣੇ।

### ਚੌਪਈ॥

**ਤਿਨ ਇਹ ਕਲ ਮੋ ਧਰਮੁ ਚਲਾਯੋ॥**
**ਸਭ ਸਾਧਨ ਕੋ ਰਾਹੁ ਬਤਾਯੋ॥**
**ਜੋ ਤਾਕੇ ਮਾਰਗਿ ਮਹਿ ਆਏ॥**
**ਤੇ ਕਬਹੂੰ ਨਹੀਂ ਪਾਪ ਸੰਤਾਏ॥੫॥**

**ਸ਼ਬਦਾਰਥ** : ਸਾਧਨ-ਯਤਨ। ਰਾਹ-ਰਸਤਾ।

**ਭਾਵਾਰਥ** : ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਵਿੱਚ ਇਹ ਧਰਮ ਚਲਾਇਆ। ਸਾਰੇ ਯਤਨਾਂ ਦਾ ਮਾਰਗ ਦੱਸਿਆ। ਜਿਹੜੇ ਉਸ ਰਾਹ ਤੇ ਚੱਲ ਪਏ, ਉਹਨਾਂ ਨੂੰ ਕਦੇ ਵੀ ਪਾਪ ਨੇ ਦੁਖੀ ਨਹੀਂ ਕੀਤਾ।

**ਜੇ ਜੇ ਪੰਥ ਤਵਨ ਕੇ ਪਰੇ॥**
**ਪਾਪ ਤਾਪ ਤਿਨ ਕੇ ਪ੍ਰਭ ਹਰੇ॥**
**ਦੂਖ ਭੂਖ ਕਬਹੂੰ ਨ ਸੰਤਾਏ॥**
**ਜਾਲ ਕਾਲ ਕੇ ਬੀਚ ਨ ਆਏ॥੬॥**

**ਸ਼ਬਦਾਰਥ** : ਤਵਨ-ਉਹਨਾਂ ਦੇ, ਗੁਰੂ ਨਾਨਕ ਦੇਵ ਜੀ ਦੇ।

**ਭਾਵਾਰਥ** : ਜਿਹੜੇ ਜਿਹੜੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੱਸੇ ਮਾਰਗ ਤੇ ਚੱਲ ਪਏ, ਅਕਾਲ ਪੁਰਖ ਪ੍ਰਭੂ ਨੇ ਉਹਨਾਂ ਦੇ ਪਾਪ ਅਤੇ ਦੁੱਖ ਸਾਰੇ ਦੂਰ ਕਰ ਦਿੱਤੇ। ਉਹਨਾਂ ਨੂੰ ਦੁੱਖ ਅਤੇ ਭੁੱਖ ਨੇ ਵੀ ਕਦੇ ਨਹੀਂ ਸਤਾਇਆ ਅਤੇ ਉਹ ਕਾਲ ਦੀ ਲਪੇਟ ਵਿੱਚ ਨਹੀਂ ਆਏ।

**ਨਾਨਕ ਅੰਗਦ ਕੋ ਬਪੁ ਧਰਾ॥**
**ਧਰਮ ਪ੍ਰਚੁਰਿ ਇਹ ਜਗ ਕੋ ਕਰਾ॥**
**ਅਮਰਦਾਸ ਪੁਨਿ ਨਾਮੁ ਕਹਾਯੋ॥**
**ਜਨ ਦੀਪਕ ਤੇ ਦੀਪ ਜਗਾਯੋ॥੭॥**

**ਸ਼ਬਦਾਰਥ** : ਬਪੁ-ਸਰੀਰ। ਪ੍ਰਚੁਰ-ਪ੍ਰਚਾਰਿਆ। ਜਨ-ਜਾਣੋ। ਦੀਪਕ-ਦੀਵਾ।

**ਭਾਵਾਰਥ** : ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਰੂਪ ਧਾਰਨ ਕੀਤਾ ਅਤੇ ਜਗਤ ਵਿੱਚ ਧਰਮ—ਇਸ ਗੁਰਿਆਈ ਦੇਣ ਦੇ ਫਲਸਫੇ ਨੂੰ ਸਥਾਪਤ ਅਤੇ ਪ੍ਰਚਾਰ ਕੀਤਾ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ

ਅਮਰਦਾਸ ਜੀ ਦਾ ਨਾਮ ਕਹਾਇਆ, ਮਾਨੋ ਇਕ ਦੀਵੇ ਤੋਂ ਦੂਜਾ ਦੀਵਾ ਜਗਾ ਦਿੱਤਾ।

**ਜਬ ਬਰ ਦਾਨਿ ਸਮੈ ਵਹੁ ਆਵਾ॥**
**ਰਾਮਦਾਸ ਤਬ ਗੁਰੂ ਕਹਾਵਾ॥**
**ਤਿਹ ਬਰਦਾਨਿ ਪੁਰਾਤਨਿ ਦੀਆ॥**
**ਅਮਰਦਾਸਿ ਸੁਰਪੁਰਿ ਮਗੁ ਲੀਆ॥੮॥**

**ਸ਼ਬਦਾਰਥ** : ਪਰਾਤਨ-ਪੁਰਾਣਾ। ਸੁਰਪੁਰਿ-ਪ੍ਰਲੋਕ। ਮਗੁ-ਰਸਤਾ।

**ਭਾਵਾਰਥ** : ਜਦੋਂ ਵਰਦਾਨ ਦਾ ਉਹ ਸਮਾਂ ਆਇਆ ਤਾਂ ਸੋਢੀ ਜਾਤ ਦੇ ਗੁਰੂ ਰਾਮਦਾਸ ਜੀ ਗੁਰੂ ਕਹਾਏ। ਸ੍ਰੀ ਗੁਰੂ ਰਾਮਦਾਸ ਜੀ ਨੂੰ ਦਿੱਤੇ ਉਸ ਪੂਰਬਲੇ ਵਰਦਾਨ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਨੇ ਦੇਵਪੁਰੀ ਦਾ ਰਾਹ ਲਿਆ, ਭਾਵ ਸਰੀਰ ਤਿਆਗ ਦਿੱਤਾ।

**ਸ੍ਰੀ ਨਾਨਕ ਅੰਗਦਿ ਕਰਿ ਮਾਨਾ॥**
**ਅਮਰਦਾਸ ਅੰਗਦ ਪਹਿਚਾਨਾ॥**
**ਅਮਰਦਾਸ ਰਾਮਦਾਸ ਕਹਾਯੋ॥**
**ਸਾਧਨਿ ਲਖਾ ਮੂੜ ਨਹਿ ਪਾਯੋ॥੯॥**

**ਸ਼ਬਦਾਰਥ** : ਸਾਧਨਿ-ਸੰਤਾਂ ਨੇ। ਲਖਾ-ਜਾਣਿਆ।

**ਭਾਵਾਰਥ** : ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਕਰਕੇ ਹੀ ਮੰਨਿਆ, ਸ੍ਰੀ ਗੁਰੂ ਅਮਰ ਦਾਸ ਜੀ ਨੂੰ ਗੁਰੂ ਅੰਗਦ ਦੇਵ ਜੀ ਦਾ ਸਰੂਪ ਹੀ ਜਾਣਿਆ। ਸ੍ਰੀ ਅਮਰ ਦਾਸ ਜੀ ਤੋਂ ਉਹਨਾਂ ਨੇ ਆਪਣਾ ਨਾਮ ਰਾਮਦਾਸ ਕਹਾਇਆ। ਗੁਰਮੁਖਾਂ ਨੇ ਇਸ ਭੇਦ ਨੂੰ ਸਮਝ ਲਿਆ, ਪਰ ਮੂਰਖ ਇਸ ਭੇਦ ਨੂੰ ਨਹੀਂ ਸਮਝ ਸਕੇ।

**ਭਿੰਨ ਭਿੰਨ ਸਭਹੂੰ ਕਰਿ ਜਾਨਾ॥**
**ਏਕ ਰੂਪ ਕਿਨਹੂੰ ਪਹਿਚਾਨਾ॥**
**ਜਿਨ ਜਾਨਾ ਤਿਨਹੀ ਸਿਧ ਪਾਈ॥**
**ਬਿਨ ਸਮਝੇ ਸਿਧ ਹਾਥ ਨ ਆਈ॥੧੦॥**

**ਸ਼ਬਦਾਰਥ** : ਕਿਨਹੂੰ-ਕਿਸੇ ਵਿਰਲੇ ਨੇ ਹੀ।

**ਭਾਵਾਰਥ** : ਸਾਰਿਆਂ ਨੇ ਹੀ ਗੁਰੂ ਸਰੂਪ ਅੱਡ ਅੱਡ ਕਰਕੇ ਜਾਣਿਆ ਹੈ। ਕਿਸੇ ਵਿਰਲੇ ਨੇ ਹੀ ਇੱਕ ਰੂਪ ਕਰਕੇ ਸਮਝਿਆ ਹੈ। ਜਿਸ ਨੇ ਇਹਨਾਂ ਨੂੰ ਇੱਕ ਰੂਪ ਕਰਕੇ ਜਾਣਿਆ ਉਹਨਾਂ ਨੂੰ ਹੀ ਸਿਧਿ ਪ੍ਰਾਪਤ ਹੋਈ। ਬਿਨਾਂ ਇਕ ਸਰੂਪ ਜਾਣਨ ਤੋਂ ਸਿਧਿ ਦੀ ਪ੍ਰਾਪਤੀ ਨਹੀਂ ਹੋਈ।

**ਰਾਮਦਾਸ ਹਰਿ ਸੋ ਮਿਲ ਗਏ॥**
**ਗੁਰਤਾ ਦੇਤ ਅਰਜਨਹਿ ਭਏ॥**
**ਜਬ ਅਰਜਨ ਪ੍ਰਭਲੋਕ ਸਿਧਾਏ॥**
**ਹਰਿਗੋਬਿੰਦ ਤਿਹ ਠਾਂ ਠਹਰਾਏ॥੧੧॥**

**ਸ਼ਬਦਾਰਥ** : ਹਰਿ-ਅਕਾਲ ਪੁਰਖ। ਗੁਰਤਾ-ਗੁਰਿਆਈ। ਪ੍ਰਭਲੋਕ-ਪਰਲੋਕ। ਠਾਂ-ਗੁਰਗੱਦੀ।

**ਭਾਵਾਰਥ** : ਜਦੋਂ ਸ੍ਰੀ ਗੁਰੂ ਰਾਮਦਾਸ ਜੀ ਬ੍ਰਹਮ ਨਾਲ ਲੀਨ ਹੋ ਗਏ ਤਾਂ ਉਹ ਗੁਰਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਗਏ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ-ਜੋਤ ਸਮਾ ਗਏ ਤਾਂ ਉਹਨਾਂ ਦੀ ਥਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰੂ ਥਾਪੇ ਗਏ।

**ਹਰਿਗੋਬਿੰਦ ਪ੍ਰਭ ਲੋਕ ਸਿਧਾਰੇ॥**
**ਹਰੀਰਾਇ ਤਿਹ ਠਾਂ ਬੈਠਾਰੇ॥**
**ਹਰੀਕ੍ਰਿਸਨ ਤਿਨਕੇ ਸੁਤ ਵਏ॥**
**ਤਿਨ ਤੇ ਤੇਗ ਬਹਾਦਰ ਭਏ॥੧੨॥**

**ਸ਼ਬਦਾਰਥ** : ਸੁਤ-ਪੁੱਤਰ। ਤਿਨ ਤੇ-ਉਹਨਾਂ ਤੋਂ ਬਾਅਦ।

**ਭਾਵਾਰਥ** : ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਲੋਕ ਸਿਧਾਰ ਗਏ ਤਾਂ ਉਹਨਾਂ ਦੀ ਥਾਂ ਗੁਰੂ ਹਰਿ ਰਾਇ ਜੀ ਗੁਰਗੱਦੀ ਤੇ ਸੁਭਾਇਮਾਨ ਹੋਏ, ਉਪਰੰਤ ਉਹਨਾਂ ਦੇ ਸਪੁੱਤਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਗੱਦੀ ਤੇ ਬੈਠੇ। ਫਿਰ ਉਹਨਾਂ ਤੋਂ ਅੱਗੇ ਸ੍ਰੀ ਗੁਰੂ ਤੇਗ ਬਹਾਦਰ ਜੀ ਹੋਏ ਹਨ।

**ਤਿਲਕ ਜੰਞੂ ਰਾਖਾ ਪ੍ਰਭ ਤਾਕਾ॥**
**ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨਿ ਹੇਤਿ ਇਤੀ ਜਿਨਿ ਕਰੀ॥**
**ਸੀਸੁ ਦੀਆ ਪਰੁ ਸੀ ਨ ਉਚਰੀ॥੧੩॥**

**ਸ਼ਬਦਾਰਥ** : ਤਿਲਕ-ਟਿੱਕਾ। ਜੰਞੂ-ਜਨੇਊ। ਸਾਕਾ-ਧਰਮ ਹੇਤ ਬਲੀਦਾਨ। ਇਤਿ-ਐਨੀ ਵੱਡੀ।

**ਭਾਵਾਰਥ** : ਸ੍ਰੀ ਗੁਰੂ ਤੇਗ ਬਹਾਦਰ ਜੀ ਤਿਲਕ ਅਤੇ ਜਨੇਊ ਦੀ ਵਡਿਆਈ ਦੇ ਰੱਖਿਅਕ ਹੋਏ। ਉਹਨਾਂ ਨੇ ਇਸ ਕਲਿਜੁਗ ਵਿੱਚ ਵੱਡਾ ਸ਼ਾਂਤਮਈ ਤਰੀਕੇ ਨਾਲ ਧਰਮ ਯੁੱਧ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਾਧਾਂ ਵਾਸਤੇ ਐਨੀ ਮਹਾਨ ਕੁਰਬਾਨੀ ਦਿੱਤੀ ਕਿ ਉਹਨਾਂ ਨੇ ਆਪਣਾ ਸਿਰ ਕੁਰਬਾਨ ਕਰ ਦਿੱਤਾ, ਪਰ ਇੱਕ ਵਾਰੀ ਵੀ ਸੀ ਤੱਕ ਨਹੀਂ ਉਚਾਰੀ।

**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸੁ ਦੀਆ ਪਰ ਸਿਰਰੁ ਨ ਦੀਆ॥**
**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥੪॥**

**ਸ਼ਬਦਾਰਥ** : ਸਿਰਰੁ-ਧਰਮ ਹੱਠ। ਨਾਟਕ-ਸਵਾਂਗ, ਤਮਾਸ਼ੇ। ਚੇਟਕ-ਭੰਡਾਂ ਦਾ ਖੇਲ, ਜਾਦੂ। ਕੁਕਾਜਾ-ਬੁਰੇ ਕਰਮ।

**ਭਾਵਾਰਥ** : ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਧਰਮ ਵਾਸਤੇ ਸ਼ਾਂਤਮਈ ਮੁਕਾਬਲਾ ਕੀਤਾ। ਉਹਨਾਂ ਨੇ ਆਪਣਾ ਸਿਰ ਧਰਮ ਤੋਂ ਵਾਰ ਦਿੱਤਾ, ਪਰ ਉਹਨਾਂ ਨੇ ਆਪਣਾ ਧਰਮ ਹੱਠ ਨਹੀਂ ਛੱਡਿਆ। ਅਕਾਲ ਪੁਰਖ ਦੇ ਪਿਆਰਿਆਂ ਨੂੰ ਖੇਲ ਤਮਾਸ਼ੇ ਜਿਹੇ ਬੁਰੇ ਕਰਮ ਤੋਂ ਬੜੀ ਲਾਜ ਆਉਂਦੀ ਹੈ।

ਚਲਦਾ

# ਸ਼ਤਰੰਜ ਦੇ ਮੋਹਰਿਆਂ ਦਾ 'ਵਿਸ਼ਵਨਾਥ' ਹੋਣ ਦਾ ਆਨੰਦ

—ਪ੍ਰਵੀਨ ਥਿਪਸੇ

ਸ਼ਤਰੰਜ ਦੀ ਦੁਨੀਆ ਨੂੰ ਇਕ ਵਿਸ਼ਵ ਚੈਂਪੀਅਨ ਮਿਲ ਗਿਆ ਹੈ। ਕਰੀਬ ਇਕ ਦਹਾਕੇ ਤੋਂ ਅੱਖਾਂ ਆਨੰਦ ਤੇ ਟਿਕੀਆਂ ਹੋਈਆਂ ਸਨ। ਯਕੀਨਨ ਆਨੰਦ ਦੀ ਵਿਸ਼ਵ ਜਿੱਤ ਭਾਰਤੀ ਖੇਲਾਂ ਲਈ ਇਤਿਹਾਸਕ ਦਸਤਾਵੇਜ਼ ਹੈ। ਇਸ ਦਾ ਜਸ਼ਨ ਮਨਾਇਆ ਹੀ ਜਾਣਾ ਚਾਹੀਦਾ ਹੈ। ਉਸਨੇ ਜੀਵਨ ਦੇ ਸਿਖਰ ਉਤੇ ਪਹੁੰਚਣ ਲਈ ਬਹੁਤ ਕਠਿਨ ਮਿਹਨਤ, ਸਮਪਰਣ ਅਤੇ ਦ੍ਰਿੜ੍ਹਤਾ ਦਿਖਾਈ ਹੈ।

ਭਾਰਤ ਵਿਚ ਸ਼ਤਰੰਜ ਦੀ ਸ਼ੁਰੂਆਤ ੧੬੦੦ ਸਾਲ ਪਹਿਲਾਂ ਹੋਈ ਸੀ। ਇਹ ਖੇਡ ਭਲੇ ਹੀ ਦੁਨੀਆਂ ਦੇ ੧੫੯ ਦੇਸ਼ਾਂ ਵਿਚ ਖੇਡੀ ਜਾਂਦੀ ਹੋਵੇ, ਪਰ ਵਿਕਸਿਤ ਦੇਸ਼ਾਂ, ਖਾਸਕਰ ਯੂਰਪੀਨ ਦੇਸਾਂ ਦਾ ਇਸ ਉਤੇ ਦਬਦਬਾ ਰਿਹਾ ਹੈ। ਵਿਕਸਿਤ ਦੇਸ਼ਾਂ ਦੀ ੪੦ ਫੀਸਦੀ ਜਨ-ਸੰਖਿਆ ਰੋਜ਼ਾਨਾ ਸ਼ਤਰੰਜ ਖੇਡਦੀ ਹੈ। ਇਸ ਖੇਡ ਵਿਚ ਕੰਪਿਊਟਰ ਉਨ੍ਹਾਂ ਦਾ ਵਿਰੋਧੀ ਹੁੰਦਾ ਹੈ। ਜਦ ਵਿਦੇਸ਼ਾਂ ਵਿਚ ਐਸਾ ਜਨੂੰਨ ਹੋਵੇ ਤਾਂ ਆਨੰਦ ਦੀ ਇਹ ਪ੍ਰਾਪਤੀ ਅਣਮੁੱਲੀ ਹੈ। ਆਨੰਦ ਬੇਹਤਰੀਨ ਹੈ। ਪ੍ਰਮਾਤਮਾ ਨੇ ਉਸਨੂੰ ਧਰਤੀ ਉਤੇ ਸ਼ਤਰੰਜ ਦੀ ਖੇਡ ਵਿੱਚ ਹਾਰ ਦੇਣ ਦੇ ਲਈ ਹੀ ਭੇਜਿਆ ਹੈ। ਉਸਦਾ ਕੋਈ ਸਾਨੀ ਨਹੀਂ ਹੈ।

ਮੈਂ ਆਨੰਦ ਤੋਂ ੧੦ ਸਾਲ ਵੱਡਾ ਹਾਂ। ਇਸਨੂੰ ਮੇਰਾ ਸੁਭਾਗ ਕਹੋ ਕਿ ਮੈਨੂੰ ਸ਼ਤਰੰਜ ਦੇ ਬਾਦਸ਼ਾਹ ਨੂੰ ਪੀੜ੍ਹੀ-ਦਰ-ਪੀੜ੍ਹੀ ਕਾਮਯਾਬੀ ਦੇ ਸਿਖਰ ਉਤੇ ਚੜ੍ਹਦੇ ਦੇਖਣ ਦਾ ਮੌਕਾ ਮਿਲਿਆ। ੭੦ ਦੇ ਦਹਾਕੇ ਦੇ ਅਖੀਰ ਅਤੇ ੮੦ ਦੇ ਦਹਾਕੇ ਦੇ ਆਰੰਭ ਵਿਚ ਮੈਂ ਆਪਣੇ ਜੀਵਨ ਦਾ ਸਭ ਤੋਂ ਬੇਹਤਰੀਨ ਖੇਡ ਖੇਡਿਆ। ਇਹੀ ਉਹ ਸਮਾਂ ਹੈ, ਜਦ ਆਨੰਦ ਨੇ ਖੇਡ ਦੀਆਂ ਬਰੀਕੀਆਂ ਸਿੱਖੀਆਂ। ਮੈਂ ਸਭ ਤੋਂ ਪਹਿਲਾਂ ਆਨੰਦ ਨੂੰ ਮਈ ੧੯੮੩ ਵਿਚ ਮੁੰਬਈ ਵਿਚ ਦੇਖਿਆ ਸੀ। ੧੩ ਸਾਲ ਦੇ ਆਨੰਦ ਰਾਸ਼ਟਰੀ ਟੀਮ ਚੈਂਪੀਅਨ ਵਿਚ ਖੇਡਣ ਆਏ ਸਨ। ਉਸ ਸਮੇਂ ਮੈਂ ਪ੍ਰਾਪਤੀਆਂ ਦੇ ਸਿਖਰ ਤੇ ਸੀ। ਇਸ ਲਈ ਮੈਨੂੰ ਮਹਾਂਰਾਸ਼ਟਰ ਦੀ ਟੀਮ ਵਿਚ ਟਾੱਪ ਬੋਰਡ ਤੇ ਖੇਡਣ ਦਾ ਮੌਕਾ ਮਿਲਿਆ ਸੀ। ਆਨੰਦ ਤਾਲ ਕਲੱਬ ਦੇ ਟਾੱਪ ਬੋਰਡ ਉਤੇ ਸੀ। ਇਹ ਟੀਮ ਬਹੁਤ ਚੰਗੀ ਨਹੀਂ ਮੰਨੀ ਜਾਂਦੀ ਸੀ। ਟੂਰਨਾਮੈਂਟ ਹਾਲ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਸੀ। ਸਾਡੀ ਟੀਮ ਜਿਸ ਹਾਲ ਵਿਚ ਖੇਡ ਰਹੀ ਸੀ, ਉਸ ਦਾ ਟਾੱਪ ਟੇਬਲ ਸਾਡੇ ਕੋਲ ਸੀ ਜਦਕਿ ਆਮ ਤੌਰ ਤੇ ਆਨੰਦ ਦੂਸਰੇ ਹਾਲ ਵਿਚ ਖੇਡ ਰਹੇ ਸਨ। ਇਕ ਦਿਨ ਮੇਰੇ ਸਾਥੀਆਂ ਨੇ ਮੈਨੂੰ ਦੱਸਿਆ ਕਿ ਇਕ ਛੋਟਾ ਜਿਹਾ ਬੱਚਾ ਇੰਟਰਨੈਸ਼ਨਲ ਮਾਸਟਰ ਮੈਨੂਅਲ ਆਰੋਨ ਦੇ ਖਿਲਾਫ਼ ਜਿੱਤਣ ਦੀ ਸਥਿਤੀ ਵਿਚ ਪਹੁੰਚ ਚੁੱਕਾ ਹੈ। ਇਸ ਖਬਰ ਤੋਂ ਬਾਦ ਮੈਂ ਬੇਸਬਰੀ ਨਾਲ ਦੂਸਰੇ ਹਾਲ ਵਿਚ ਗਿਆ। ਮੈਂ ਆਰੋਨ ਦੇ ਵਿਰੋਧੀ ਨੂੰ ਦੇਖਕੇ ਹੈਰਾਨ ਰਹਿ ਗਿਆ। ਮੈਂ ਦੇਖਿਆ, ਇਕ ਛੋਟਾ ਜਿਹਾ ਬੱਚਾ ਪੂਰੀ ਤਰ੍ਹਾਂ ਕੰਬਲ ਅਤੇ ਉਨ ਦੇ ਗਰਮ ਕੱਪੜਿਆਂ ਵਿਚ ਲਿਪਟਿਆ ਹੋਇਆ ਹੈ, ਹਾਲਾਂਕਿ ਮੁਬੰਈ ਵਿਚ ਉਹਨੀ ਦਿਨੀਂ ਕਾਫੀ ਗਰਮੀ ਸੀ। ਮੈਨੂੰ ਦੱਸਿਆ ਗਿਆ ਕਿ ਆਨੰਦ ਨੂੰ ੧੦੨ ਡਿਗਰੀ ਬੁਖਾਰ ਹੈ। ਏਨਾ ਬੁਖਾਰ ਹੋਣ ਦੇ ਬਾਅਦ ਵੀ ਆਨੰਦ ਨੇ ਖੇਡਣ ਦੀ ਜ਼ਿੱਦ ਨਹੀਂ ਛੱਡੀ।

ਆਨੰਦ ਦੀ ਮਾਂ ਵੀ ਉਸਦੇ ਕੋਲ ਹੀ ਬੈਠੀ ਹੋਈ ਸੀ। ਉਸ ਖੇਡ ਨੇ ਮੇਰੇ ਦਿਲ ਤੇ ਦਿਮਾਗ਼ ਉਤੇ ਡੂੰਘਾ ਅਸਰ ਕੀਤਾ। ਆਰੋਨ ਆਪਣੀ ਚਾਲ ਚੱਲਣ ਵਿਚ ਕਾਫੀ ਸਮਾਂ ਲੈ ਰਿਹਾ ਸੀ, ਪਰ ਬਿਮਾਰ ਅਤੇ ਮਾਸੂਮ ਆਨੰਦ ਬਿਨਾਂ ਕਿਸੇ ਝਿਜਕ ਦੇ ਚਾਲਾਂ ਚੱਲ ਰਿਹਾ ਸੀ।

ਆਖਰਕਾਰ ਉਹ ਖੇਡ ਉਸ ਬੱਚੇ ਨੇ ਹੀ ਜਿੱਤੀ। ਉਸਨੇ ਆਪਣੀਆਂ ਚਾਲਾਂ ਲਈ ਸਿਰਫ ਅੱਧੇ ਘੰਟੇ ਦਾ ਸਮਾਂ ਲਿਆ ਸੀ। ਜਦੋਂ ਕਿ ਆਰੋਨ ਨੇ ਆਪਣੇ ਹਿੱਸੇ ਦਾ ਸਮਾਂ ਖਰਚ ਕਰ ਲਿਆ ਸੀ। ਖੇਡ ਤੋਂ ਬਾਅਦ ਮੈਨੂੰ ਉਸ ਅਜੀਬ ਪ੍ਰਤਿਭਾਸ਼ਾਲੀ ਅਤੇ ਹਮੇਸ਼ਾ ਬੇਹੱਦ ਸ਼ਾਲੀਨ ਰਹਿਣ ਵਾਲੇ ਬੱਚੇ ਨਾਲ ਮਿਲਵਾਇਆ ਗਿਆ। ਉਹ ਵਿਸ਼ਵਨਾਥਨ ਆਨੰਦ ਸੀ। ਉਸਦੀ ਮਾਂ ਸੁਸ਼ੀਲਾ ਦੀ ਖੁਸ਼ੀ ਦਾ ਪਾਰਾਵਾਰ ਨਹੀਂ ਸੀ।

ਇਕ ਹਫ਼ਤੇ ਬਾਅਦ ਮੈਂ ਮਹਾਂਰਾਸ਼ਟਰ 'ਬੀ' ਟੀਮ ਦੇ ਕੋਚ ਦੀ ਹੈਸੀਅਤ ਨਾਲ ਅਹਿਮਦਾਬਾਦ ਗਿਆ। ਉਥੇ ਮੈਂ ਆਨੰਦ ਦੀ ਖੇਡ ਦੇਖਣ ਲਈ ਉਤਸੁਕ ਸੀ। ਕਲਾਵਾਨ ਆਨੰਦ ਨੇ ਆਪਣੇ ਪਹਿਲੇ ਹੀ ਯਤਨ ਵਿਚ ਬਿਨਾਂ ਹਾਰੇ ਨੈਸ਼ਨਲ 'ਏ' ਲਈ ਕੁਆਲੀਫਾਈ ਕਰ ਲਿਆ। ਨੀਰਜ ਮਿਸ਼ਰਾ ਦੇ ਖਿਲਾਫ਼ ਬਾਜ਼ੀ ਵਿਚ ਉਹ ਐਸੀ ਪੁਜ਼ੀਸ਼ਨ ਨਾਲ ਖੇਡ ਨੂੰ ਬਰਾਬਰ ਕਰਾ ਕੇ ਲੈ ਗਿਆ ਜਿਥੇ ਐਸਾ ਕਰਨਾ ਕਿਸੇ ਹੰਢੇ ਹੋਏ ਖਿਡਾਰੀ ਦੇ ਹੀ ਵੱਸ ਦੀ ਗੱਲ ਸੀ।

ਆਨੰਦ ਉਸਦੇ ਛੇ ਮਹੀਨੇ ਬਾਅਦ ਮੈਨੂੰ ਮਿਲਿਆ ਨੈਸ਼ਨਲ 'ਏ' ਚੈਂਪੀਅਨਸ਼ਿਪ ਵਿਚ। ਉਹ ਸਾਡੀ ਪਿਛਲੀ ਮੁਲਾਕਾਤ ਦੇ ਮੁਕਾਬਲੇ ਕਾਫੀ ਮਜ਼ਬੂਤ ਖਿਡਾਰੀ ਦਿਖਾਈ ਦੇ ਰਿਹਾ ਸੀ। ਆਪਣੀ ਅਦਭੁਤ ਸ਼ਤਰੰਜ ਦੇ ਕਾਰਣ ਆਨੰਦ ਭਾਰਤੀ ਟੀਮ ਵਿਚ ਸਥਾਨ ਪਾਉਣ ਵਾਲਾ ਸਭ ਤੋਂ ਜਵਾਨ ਖਿਡਾਰੀ ਬਣ ਗਿਆ। ਉਹ ਸਿਰਫ ਦੋ ਖੇਡਾਂ ਹਾਰਿਆ। ਮੈਂ ਉਸ ਟੂਰਨਾਮੈਂਟ ਵਿਚ ਕੋਈ ਖੇਡ ਨਾ ਹਾਰਿਆ। ਹਾਂ, ਮੈਂ

ਸਿਰਫ਼ ਇਕ ਖੇਡ ਵਿਚ ਮੁਸ਼ਕਲ ਵਿਚ ਪੈ ਗਿਆ ਸੀ ਜਿਸ ਵਿਚ ਮੇਰਾ ਵਿਰੋਧੀ ਅਨੰਦ ਸੀ। ਉਸ ਨੇ ਕਾਲੇ ਮੋਹਰਿਆਂ ਨਾਲ ਖੇਡਦੇ ਹੋਏ ਸਿਸਲੀਅਨ ਪਧਤੀ ਦੇ ਕੇਰਿਸ਼ਰ-ਰਾਊਜਰ ਹੱਲੇ ਨਾਲ ਮੈਨੂੰ ਮੁਸ਼ਕਿਲ ਵਿਚ ਪਾ ਦਿੱਤਾ ਸੀ। ਉਸਦਾ ਜਵਾਬ ਦੇਣਾ ਮੇਰੀ ਸਮਝ ਤੋਂ ਬਾਹਰ ਸੀ। ਇਸ ਪੱਧਤੀ ਵਿਚ ਉਸਦੀ ਮੁਹਾਰਤ ਮੈਨੂੰ ਉਸੇ ਦਿਨ ਸਮਝ ਵਿਚ ਆ ਗਈ ਸੀ। ਉਸ ਨੇ ਬਾਅਦ ਦੇ ਸਾਲਾਂ ਵਿਚ ਇਸ ਬੁਲੰਦੀ ਨਾਲ ਸਾਰੇ ਵੱਡੇ ਖਿਡਾਰੀਆਂ ਨੂੰ ਹਰਾਇਆ, ਜਿਸ ਵਿਚ ਹੰਗਰੀ ਦਾ ਗਰੈਂਡ ਮਾਸਟਰ ਸਾਕਸ ਭੀ ਸ਼ਾਮਲ ਹੈ।

ਮੈਨੂੰ 'ਵਿਸ਼ਵਨਾਥਨ' ਦੇ ਕੋਚ ਬਣਨ ਦਾ ਵੀ ਸੁਭਾਗ ਮਿਲਿਆ ਹੈ। ਉਹ ਫ਼ਰਾਂਸ ਵਿਚ ਅੰਡਰ ੧੫ ਵਰਲਡ ਕੈਡਿਟ ਪ੍ਰਤੀਯੋਗਤਾ ਲਈ ਗਿਆ ਸੀ। ਮੈਨੂੰ ਹੈਰਾਨੀ ਹੋਈ ਕਿ ਉਹ ਆਪਣੇ ਮਾਤਾ-ਪਿਤਾ ਦੋਨਾਂ ਨੂੰ ਨਾਲ ਲਿਜਾ ਰਿਹਾ ਸੀ। ਬਾਅਦ ਵਿਚ ਪਤਾ ਲੱਗਾ ਕਿ ਉਹ ਪੀਲੀਏ ਦੇ ਰੋਗ ਨਾਲ ਦੁਖੀ ਹੈ। ਆਨੰਦ ਪੂਰੀ ਪ੍ਰਤੀਯੋਗਤਾ ਸਮੇਂ ਗੰਭੀਰ ਰੂਪ ਵਿਚ ਬਿਮਾਰ ਰਿਹਾ। ਇਸਦੇ ਬਾਵਜੂਦ ਕੋਈ ਵੀ ਉਸਨੂੰ ਨਹੀਂ ਹਰਾ ਸਕਿਆ। ਉਹ ਸੰਯੁਕਤ ਰੂਪ ਵਿਚ ਦੂਜੇ ਸਥਾਨ ਤੇ ਰਿਹਾ ਅਤੇ ਟਾਈ-ਬ੍ਰੇਕ ਦੇ ਬਾਅਦ ਉਸਨੂੰ ਤੀਜਾ ਸਥਾਨ ਮਿਲਿਆ। ਉਸਨੇ ਵੈਸਿਲੀ ਇਵਾਚੁਕ ਦੇ ਖਿਲਾਫ਼ ਅਦਭੁੱਤ ਪ੍ਰਦਰਸ਼ਨ ਕੀਤਾ ਸੀ। ਉਹ "ਟਿਪੀਕਲ ਸੋਵੀਅਤ" ਓਪਨਿੰਗ ਵਿਚ ਫਸ ਗਿਆ ਸੀ ਅਤੇ ਉਸ ਦਾ ਬਚਣਾ ਸੰਭਵ ਨਹੀਂ ਲੱਗ ਰਿਹਾ ਸੀ। ਉਥੋਂ ਉਹ ਖੇਡ ਨੂੰ ਬਰਾਬਰ ਕਰਾਣ ਵਿਚ ਸਫ਼ਲ ਰਿਹਾ। ਅਗਲੇ ਦਿਨ ਪਹਿਲੀ ਮਹਿਲਾ ਵਿਸ਼ਵ ਚੈਂਪੀਅਨ ਨੋਨਾ ਗੇਪ੍ਰਿੰਡੈਸ਼ਵਿਲ ਮੇਰੇ ਕੋਲ ਆਈ ਅਤੇ ਉਸਨੇ ਆਪਣੀਆਂ ਚਮਕਦੀਆਂ ਅੱਖਾਂ ਨਾਲ ਕਿਹਾ, "ਉਹ ਬਹੁਤ ਅੱਛਾ ਖਿਡਾਰੀ ਹੈ!"

੧੯੮੫ ਵਿਚ ਆਨੰਦ ਦਾ ਗਰੈਂਡ-ਮਾਸਟਰ ਜੋਨਾਥਨ ਮੇਸਟਲ ਨੂੰ ਲਾਇਡ ਬੈਂਕ ਵਿਚ ਹਰਾਉਣਾ ਉਸਦੇ ਕੈਰੀਅਰ ਦਾ ਖਾਸ ਨਿਸ਼ਾਨਾ ਸੀ। ਬ੍ਰਿਟਿਸ਼ ਟੀਮ ਦੇ ਮੈਂਬਰ ਮੇਸਟਲ ਬਹੁਤ ਮਜ਼ਬੂਤ ਖਿਡਾਰੀ ਸਨ। ਅਨੰਦ ਉਸ ਵਕਤ ਸਿਰਫ ਆਪਣੀ ਇਕ ਆਈ. ਐਮ. (ਇੰਟਰਨੈਸ਼ਨਲ ਮਾਸਟਰ) ਨਾਰਮ ਪਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਸਿਸੀਲਿਅਨ ਡ੍ਰੈਗਨ ਵਿਚ ਮਾਹਿਰ ਮੇਸਟਲ ਨੇ ਬਾਜ਼ੀ ਸ਼ੁਰੂ ਕੀਤੀ। ਆਨੰਦ ਨੇ ਉਸ ਦਾ ਜਵਾਬ ਯੋਗੋਸਲਾਵ ਅਟੈਕ ਵਿਚ ਦਿੱਤਾ। ਗੇਮ ਸਿਰਫ ਦੋ ਘੰਟੇ ੩੭ ਮਿੰਟ ਚੱਲੀ। ਆਨੰਦ ਨੇ ਸਿਰਫ਼ ੨੨ ਚਾਲਾਂ ਵਿਚ ਇਸ ਅਨੁਭਵੀ ਵਿਰੋਧੀ ਨੂੰ ਪਛਾੜ ਦਿੱਤਾ। ਮਜ਼ੇ ਦੀ ਗੱਲ ਇਹ ਸੀ ਕਿ ਆਨੰਦ ਨੇ ਆਪਣੀ ਚਾਲ ਚੱਲਣ ਵਿਚ ਸਿਰਫ ਦਸ ਮਿੰਟ ਲਏ ਸਨ ਜਦਕਿ ਮੇਸਟਲ ਨੇ ਦੋ ਘੰਟੇ ੨੭ ਮਿੰਟ। ਉਹ ਹਾਰ ਦੇ ਬਹੁਤ ਹੀ ਨੇੜੇ ਸੀ, ਜਦ ਉਸਨੇ ਖੇਡ ਛੱਡਣ ਦਾ ਫੈਸਲ ਲਿਆ। ਤਦ ਢਾਈ ਘੰਟੇ ਵਿਚ ੪੦ ਚਾਲਾਂ ਚੱਲਣਾ ਜਾਇਜ਼ ਸੀ।

ਇਸ ਖੇਡ ਤੋਂ ਆਨੰਦ ਰਾਤੋ-ਰਾਤ ਚਰਚਾ ਦਾ ਵਿਸ਼ਾ ਬਣ ਗਿਆ। ਇਸ ਤੋਂ ਬਾਅਦ ਪੱਛਮੀ ਦੇਸ਼ਾਂ ਦੇ ਸ਼ਤਰੰਜ ਮਾਹਿਰਾਂ ਨੇ ਆਨੰਦ ਨੂੰ 'ਲਾਈਟਨਿੰਗ ਕਿਡ' ਕਹਿਣਾ ਸ਼ੁਰੂ ਕਰ ਦਿਤਾ। ਇਹ ਪ੍ਰਤੀਯੋਗਤਾ ਜਿੱਤ ਕੇ ਆਨੰਦ ਆਈ. ਐਮ. ਬਣਿਆ। ਮੈਂ ਆਨੰਦ ਨੂੰ ਪੁੱਛਿਆ ਸੀ ਕਿ ਉਹ ਇਤਨਾ ਤੇਜ਼ ਕਿਉਂ ਖੇਡਦਾ ਹੈ ? ਦਰਅਸਲ ਆਨੰਦ ਵਿਰੋਧੀ ਦੇ ਨਹੀਂ, ਬਲਕਿ ਆਪਣੀ ਪੁਜ਼ੀਸ਼ਨ ਦੇ ਹਿਸਾਬ ਨਾਲ ਖੇਡਦਾ ਹੈ ੧੦੦ ਤੋਂ ਵੀ ਘੱਟ ਟੂਰਨਾਮੈਂਟ ਖੇਡ ਕੇ ਆਨੰਦ ਦਾ ਦੁਨੀਆ ਦੇ ਬੇਹੱਦ ਮਜ਼ਬੂਤ ਖਿਡਾਰੀ ਦੇ ਰੂਪ ਵਿਚ ਉਭਰਨਾ ਹੈਰਾਨੀਜਨਕ ਲਗਦਾ ਹੈ। ਸੋਵੀਅਤ ਸੰਘ ਵਰਗੇ ਦੇਸ਼ ਵਿਚ ਸ਼ਤਰੰਜ ਰਾਸ਼ਟਰੀ ਖੇਡ ਹੈ, ਜਿਥੇ ਕਾਰਪੋਵ ਅਤੇ ਕਾਸਪਰੋਵ ਵਰਗੇ ਖਿਡਾਰੀਆਂ ਨੂੰ ਬਚਪਨ ਵਿਚ ਬੋਤਵਿਨਿਕ ਅਤੇ ਫਰਮਨ ਵਰਗੇ ਮਹਾਨ ਖਿਡਾਰੀਆਂ ਤੋਂ ਸਿਖਿਆ ਮਿਲੀ। ਪਰ ਭਾਰਤ ਵਰਗੇ ਦੇਸ਼ ਵਿਚ ਜਿਥੇ ਕੋਈ ਕੋਚ ਨਹੀਂ ਹੁੰਦਾ, ਉਥੇ ਆਨੰਦ ਦਾ ਸ਼ਤਰੰਜ ਦੀ ਦੁਨੀਆਂ ਵਿਚ ਸਭ ਤੋਂ ਉੱਚੀ ਪੌੜੀ ਤੇ ਪਹੁੰਚਣਾ ਮਾਮੂਲੀ ਗੱਲ ਨਹੀਂ ਹੈ।

੮੦ ਦੇ ਦਹਾਕੇ ਦੇ ਆਰੰਭ ਵਿਚ ਆਨੰਦ ਨੂੰ ਬਹੁਤ ਸਾਰੇ ਲੋਕ ਜੀਨੀਅਸ ਨਹੀਂ ਮੰਨਦੇ ਸਨ ਅਤੇ ਉਸ ਦੀ ਜਿੱਤ ਨੂੰ 'ਕਿਸਮਤ ਦੇ ਸਹਾਰੇ' ਕਹਿੰਦੇ ਸਨ, ਪਰ ਆਨੰਦ ਨੇ ਦਿਖਾਇਆ ਕਿ ਉਹ ਕੀ ਹੈ। ਗਰੈਂਡ ਮਾਸਟਰ ਵਿਸ਼ਵਨਾਥਨ ਆਨੰਦ ਮਹਾਨ ਹੈ। ਉਹ ਸਦਾ-ਬਹਾਰ ਮਹਾਨ ਜੀਨੀਅਸ ਹੈ। ਇਹ ਸ਼ਬਦ ਵੀ ਬੜੇ ਛੋਟੇ ਲੱਗਦੇ ਹਨ, ਪਰ ਕੀ ਕਰਾਂ ? ਮੇਰੇ ਸ਼ਬਦ-ਕੋਸ਼ ਵਿਚ ਸ਼ਬਦਾਂ ਦੀ ਕਮੀ ਪੈ ਗਈ ਹੈ।

*(ਅਮਰ ਉਜਾਲਾ, ਚੰਡੀਗੜ੍ਹ-ਜਲੰਧਰ)*

*੨ ਜਨਵਰੀ, ੨੦੦੧ ਚੋਂ*

*ਅਨੁਵਾਦ—ਬਲਦੇਵ*

# ਦੱਖਣੀ ਅ.ਫਰੀਕਾ ਦੀ ਯਾਤਰਾ

*ਕਿਸ਼ਤ-੬*

*—ਜਗਦੀਸ਼ ਸਿੰਘ*

੧੦ ਦਸੰਬਰ ੧੯੯੯ ਕੇਟਪਾਊਨ ਦੇ ਮੁੱਖ ਸੜਕ ਬਾਜ਼ਾਰ ਵਿਚ ਅਸੀਂ ਭੀੜ ਵਿਚ ਘਿਰੇ ਖੜੇ ਸਾਂ। ਸਾਡੇ ਆਲੇ-ਦੁਆਲੇ ਲੋਕ ਰੌਲਾ ਪਾ ਰਹੇ ਸਨ ਜੋ ਸਾਡੇ ਕੁਝ ਸਮਝ ਵਿਚ ਨਹੀਂ ਸੀ ਆ ਰਿਹਾ। ਇਹ ਦਰ ਅਸਲ ਮਿੰਨੀ ਬੱਸਾਂ ਵਾਲੇ ਸਨ ਜੋ ਆਪਣੀ ਆਪਣੀ ਗੱਡੀ ਤੇ ਚੜ੍ਹਣ ਲਈ ਪ੍ਰੇਰ ਰਹੇ ਸਨ। ਜਿਵੇਂ ਕਿਸੇ ਸਮੇਂ ਸਾਡੇ ਸਟੇਸ਼ਨਾਂ ਤੇ ਟਾਂਗਿਆਂ ਵਾਲੇ ਕਰਦੇ ਸਨ। ਉਹਨਾਂ ਦੀ ਥੋਹੜੀ ਕੁ ਗੱਲ ਸਮਝ ਆਉਂਦੀ ਸੀ ਕਿ ਇਹ ਡੇਢ ਕੁ ਰੈਂਡ ਫੀ ਸਵਾਰੀ ਮੰਗ ਰਹੇ ਸਨ। ਕੁਝ ਘੱਟ ਵੀ ਕਰ ਰਹੇ ਸਨ। ਇਹ ਰੌਲਾ ਜਦੋਂ ਸਮਝ ਪੈ ਗਿਆ ਤਾਂ ਸਾਡੇ ਇਕ ਸਾਥੀ ਨੇ ਕੁਝ ਦਿਨ ਪਹਿਲਾਂ ਦੀ ਗੱਲ ਦੁਹਰਾਈ। ਉਸ ਨੇ ਸ਼ਾਮ ਨੂੰ ਸੈਰ ਕਰਨ ਵਾਸਤੇ ਇਸ ਪਾਸੇ ਜਾਣ ਤੋਂ ਇਸ ਬਿਨਾ ਤੇ ਸਾਨੂੰ ਮਨਾਂਹ ਕੀਤਾ ਸੀ ਕਿ ਉਧਰ ਜਾਣ ਵੇਲੇ ਕੁਝ ਲੋਕਾਂ ਨੇ ਉਹਨਾਂ ਨੂੰ ਵੇਖ ਕੇ ਰੌਲਾ ਪਾਇਆ ਸੀ। ਅੱਜ ਉਹ ਹੀ ਕਹਿਣ ਲੱਗਾ ਅੱਛਾ! ਉਦਣ ਸਾਨੂੰ ਵੇਖ ਕੇ ਇਹਨਾਂ ਹੀ ਲੋਕਾਂ ਨੇ ਇਵੇਂ ਹੀ ਰੌਲਾ ਪਾਇਆ ਸੀ। ਇਹ ਵੈਨ ਤੇ ਚੜ੍ਹਣ ਵਾਸਤੇ ਆਪਣੀ ਬੋਲੀ ਵਿਚ ਕਹਿ ਰਹੇ ਹੋਣਗੇ ਅਤੇ ਅਸੀਂ ਸਮਝਿਆ ਇਹ ਸਾਨੂੰ ਛੇੜ ਰਹੇ ਹਨ। ਬਾਹਰ ਜਾ ਕੇ ਹਰ ਛੋਟੀ ਮੋਟੀ ਗੱਲ ਤੋਂ ਬੰਦਾ ਸੁਚੇਤ ਹੋ ਜਾਂਦਾ ਹੈ। ਜੇ ਅਖਬਾਰ ਵਿਚ ਖਬਰ ਪੜ੍ਹ ਲਈ ਕਿ ਸ਼ਹਿਰ ਵਿਚ ਕੋਈ ਕਤਲ ਹੋ ਗਿਆ ਹੈ ਤਾਂ ਬੰਦਾ ਡਰ ਜਾਂਦਾ ਹੈ ਕਿ ਹਰ ਮੋੜ ਤੇ ਕੋਈ ਕਾਤਲ ਤਾਂ ਨਹੀਂ ਖੜਾ ਉਸ ਨੂੰ ਹੀ ਮਾਰਨ ਵਾਸਤੇ।

ਅੱਜ ਦਾ ਦਿਨ ਅਸਾਂ ਆਪ ਮੁਹਾਰੇ ਘੁੰਮਣ ਵਾਸਤੇ ਰਾਖਵਾਂ ਰੱਖ ਲਿਆ ਸੀ। ਆਪਣੀ ਟੈਕਸੀ ਵੈਨ ਨੂੰ ਵੀ ਛੁੱਟੀ ਕਰ ਦਿੱਤੀ ਸੀ, ਇਕ ਦਿਨ ਦਾ ਕਿਰਾਇਆ ਬਚਾਉਣ ਵਾਸਤੇ ਕਿਉਂਕਿ ਅਗਲੇ ਦਿਨ ਸਾਨੂੰ ਕਾਫੀ ਖਰਚ ਪੈਣਾ ਸੀ। ਇਹ ਹੰਸਪਾਲ ਹੋਰਾਂ ਦੀ ਸਲਾਹ ਸੀ ਅਤੇ ਉਹਨਾਂ ਦਾ ਫੈਸਲਾ ਸੀ ਜੋ ਸਾਨੂੰ ਪਸੰਦ ਆਇਆ ਸੀ। ਅਜ ਜਦੋਂ ਹੋਟਲ ਵਿਚੋਂ ਅਸੀਂ ਤਿਆਰ ਹੋ ਕੇ ਸ਼ਹਿਰ ਵਿਚ ਬਗੈਰ ਪ੍ਰੋਗਰਾਮ ਦੇ ਘੁੰਮਣ ਵਾਸਤੇ ਬਾਹਰ ਨਿਕਲੇ ਤਾਂ ਅਸੀਂ ਸੋਚਿਆ ਕਿ ਸਮੁੰਦਰ ਦੇ ਕੰਢੇ ਲੰਬੀ ਖੂਬਸੂਰਤ ਸਾਫ ਸੜਕ ਤੇ ਚਹਿਲ ਕਦਮੀ ਕਰਦੇ ਹਾਂ। ਸਾਡਾ ਮੁੱਖ ਨਿਸ਼ਾਨਾ ਸ਼ਹਿਰ ਜਾਣ ਦਾ ਸੀ। ਉਥੇ ਘੁੰਮਣਾ ਤੇ ਮਾਰਕਿਟ ਜਾਣਾ ਸੀ। ਅਸੀਂ ਅੱਗੇ ਪਿੱਛੇ ਤੁਰੇ ਜਾ ਰਹੇ ਸਾਂ ਕਿ ਥੋਹੜੀ ਦੇਰ ਬਾਦ ਪਿਛੋਂ ਸਰਕਾਰੀ ਬਸ ਆ ਗਈ। ਉਹ ਸਾਡੇ ਕੋਲ ਆ ਕੇ ਰੁਕੀ ਤਾਂ ਅਸੀਂ ਝੱਟ ਉਸ ਵਿਚ ਸਵਾਰ ਹੋ ਗਏ। ਸਾਡੇ ਕੁਝ ਸਾਥੀ ਅੱਗੇ ਜਾ ਰਹੇ ਸਨ ਉਹ ਵੀ ਡਰਾਈਵਰ ਨੇ 'ਚੱਕ' ਲਏ। ਇਸ ਹੈਰਾਨੀ ਭਰੇ ਸੰਜੋਗ ਤੇ ਸਾਨੂੰ ਬਹੁਤ ਖੁਸ਼ੀ ਹੋਈ ਤੇ ਬਹੁਤ ਥੋੜ੍ਹਿਆਂ ਪੈਸਿਆਂ ਵਿਚ ਅਸੀਂ ਸ਼ਹਿਰ ਦੇ ਪਹਿਲੇ ਮੁੱਖ ਪੜਾਅ ਤੇ ਪੁੱਜ ਗਏ ਸੀ, ਨਹੀਂ ਤਾਂ ਸਾਨੂੰ ਟੈਕਸੀ ਕਰਨੀ ਪੈਣੀ ਸੀ। ਇਸ ਇਲਾਕੇ ਵਿਚ ਅਸੀਂ ਕੁਝ ਦਿਨ ਪਹਿਲਾਂ ਰਹਿ ਚੁੱਕੇ ਸੀ ਇਸ ਕਰਕੇ ਇਥੋਂ ਦਾ ਜੁਗਰਾਫ਼ੀਆ ਜਾਣ ਚੁੱਕੇ ਸਾਂ। ਇਥੇ ਪੁੱਜ ਕੇ ਅਸੀਂ ਪਹਿਲਾਂ ਕੁਝ ਆਪਣੇ ਆਪਣੇ ਘਰਾਂ ਟਿਕਾਣਿਆਂ ਨੂੰ ਫੋਨ ਕੀਤੇ। ਮੈਂ ਇਕ ਭਾਰਤ ਵਿਚ ਕੀਤਾ ਇਕ ਨੈਰੋਬੀ ਕੀਤਾ। ਇਥੇ-ਫੋਨ ਘਰ ਬਹੁਤ ਸੁਵਿਧਾ ਜਨਕ ਸੀ। ਬਹੁਤ ਸਾਫ ਸੁਥਰਾ ਅਤੇ ਵਧੀਆ ਫਰਨੀਚਰ ਏਅਰ ਕੰਡੀਸ਼ਨਰ ਦਫਤਰ ਵਾਲਾ ਸੀ। ਬੜੇ ਆਰਾਮ ਨਾਲ ਫੋਨ ਕਰੋ ਜੋ ਝੱਟ ਹੀ ਮਿਲ ਜਾਂਦਾ ਸੀ। ਅਜਿਹੀ ਸਹੂਲਤ ਬਾਦ ਵਿਚ ਨਹੀਂ ਮਿਲੀ।

ਸੜਕਾਂ ਤੇ ਘੁੰਮਦਿਆਂ ਸਾਨੂੰ ਘੋਖਵੀਆਂ ਨਜ਼ਰਾਂ ਨਾਲ ਗੋਰੇ, ਕਾਲੇ ਲੋਕ ਵੇਖ ਰਹੇ ਸਨ। ਇਹ ਸ਼ਹਿਰ ਸਦੀਆਂ ਤੋਂ ਹੀ ਯਾਤਰੂਆਂ ਦਾ ਸ਼ਹਿਰ ਰਿਹਾ ਹੈ। ਜਦੋਂ ਸਮੁੰਦਰੀ ਜਹਾਜਾਂ ਤੇ ਲੋਕ ਯੂਰਪ ਜਾਣ ਵੇਲੇ ਏਸੇ ਸ਼ਹਿਰ ਕੇਪਟਾਊਨ ਵਿਚ ਰੁੱਕ ਕੇ ਪੜਾਅ ਕਰਦੇ ਸਨ। ਉਦੋਂ ਤੋਂ ਹੀ ਵੱਖ-ਵੱਖ ਤਰ੍ਹਾਂ ਦੇ ਲੋਕ ਵਖਰੀਆਂ ਬੋਲੀਆਂ ਸ਼ਕਲਾਂ ਅਤੇ ਪਹਿਰਾਵੇ ਵਾਲਿਆਂ ਦਾ ਆਉਣ ਜਾਣ ਤਾਂ ਬਣਿਆ ਹੀ ਰਹਿੰਦਾ ਹੈ। ਉਂਝ ਸਾਡੇ ਚਿੱਟੇ ਕੱਪੜੇ ਸਿਰ ਤੇ ਪਗੜੀਆਂ ਤੇ ਖੁਲੇ ਦਾਹੜਿਆਂ ਤੋਂ ਅਰਬ ਲੋਕਾਂ ਦਾ ਭੁਲੇਖਾ ਪੈ ਜਾਣਾ ਆਮ ਜਹੀ ਹੀ ਗੱਲ ਹੈ। ਇਸ ਹਿਸਾਬ ਨਾਲ ਜੇ ਸਾਨੂੰ ਕੋਈ ਬਹੁਤ ਅਮੀਰ ਸ਼ੇਖ ਸਮਝ ਲਵੇ ਤਾਂ ਉਸ ਦੀ (ਦੁਕਾਨਦਾਰ ਦੀ) ਰੁਚੀ ਸਾਡੇ ਵੱਲ ਉਂਝ ਹੀ ਵਧ ਜਾਂਦੀ ਹੈ। ਸਭ ਤੋਂ ਪਹਿਲਾਂ ਸਾਡਾ ਮੁੱਖ ਨਿਸ਼ਾਨਾ ਸੀ, ਇਥੇ ਲਾਗੇ ਹੀ ਬਣਿਆ 'ਇਕੁਏਰੀਅਮ'। ਇਹ ਜਲ ਜੀਵਾਂ ਦਾ ਨਕਲੀ ਘਰ ਜਾਂ ਕੈਦ ਘਰ ਸੀ। ਪਿਆਜ਼ ਦੇ ਛਿਲਕੇ ਵਰਗੀ ਮੱਛੀ ਤੋਂ ਲੈ ਕੇ ਦੇਓ ਕਦ ਮੱਛੀ, ਕਛੂ ਕੁਮੇ, ਪਾਣੀ ਦੇ ਸੱਪਾਂ ਅਤੇ ਹੋਰ ਜੀਵਾਂ ਦਾ ਇਥੇ ਸੰਗ੍ਰਹਿ ਸੀ। ਇਥੇ ਸਮੁੰਦਰ ਵਿਚ ਰਹਿਣ ਵਾਲੇ ਕੁਝ ਐਸੇ ਜੀਵ ਵੀ ਸਨ ਜੋ ਕੇਵਲ ਖੁਰਦਬੀਨ ਨਾਲ ਹੀ ਦਿਸਦੇ ਸਨ। ਮੱਛੀਆਂ ਦੇ ਪੂੰਗ ਬਹੁਤ ਸੁੰਦਰ ਰੰਗਾਂ ਅਤੇ ਸਰੂਪਾਂ ਵਿਚ ਵੀ ਸਨ। ਪਾਣੀ ਵਿਚ ਰਹਿਣ ਵਾਲੀਆਂ ਕਹੀਆਂ ਜਾਂਦੀਆਂ ਬਤਾਲੀ ਲੱਖ ਜੂਨਾਂ ਦਾ ਤਸੱਵਰ ਆਉਂਦਿਆਂ ਹੀ ਮੁੱਖੋਂ ਨਿਕਲ ਰਿਹਾ ਸੀ 'ਸੁਭਹਾਨ ਤੇਰੀ ਕੁਦਰਤ'। ਬਹੁਤ ਵਿਸ਼ਾਲ ਘੇਰੇ ਵਿਚ ਇਹ

ਸਿਰਜਿਆ ਅਜਾਇਬ ਘਰ ਕਈ ਕਮਰਿਆਂ ਅਤੇ ਮੰਜ਼ਿਲਾਂ ਵਿਚ ਸੀ ਅਤੇ ਇਥੇ ਨਕਲੀ ਤੌਰ ਤੇ ਬਣਾਏ ਜੰਗਲ, ਨਦੀਆਂ, ਝਰਨੇ ਬਹੁਤ ਕੁਦਰਤੀ ਲਗ ਰਹੇ ਸਨ। ਸਮੁੰਦਰ ਦੇ ਬਰਫੀਲੇ ਠੰਡੇ ਪਾਣੀਆਂ ਦੇ ਅੰਦਰ ਬਾਹਰ ਰਹਿਣ ਵਾਲੇ ਪੈਰਾਂ ਤੇ ਮਟਕ ਨਾਲ ਤੁਰਦੇ ਪੰਛੀ (Penguin), ਜਲ ਕੁੱਕੜ ਅਤੇ ਹੋਰ ਪਰਿੰਦੇ ਵੀ ਸਨ। ਇਕ ਵਰਗ ਫੁਟ ਵਾਲੇ ਕੈਬਿਨ ਵਿਚ ਵਿਚਰ ਰਹੀਆਂ ਕੈਦਨ ਮੱਛੀਆਂ ਤੋਂ ਲੈ ਕੇ ਕਈ ਹਜ਼ਾਰ ਵਰਗ ਫੁੱਟ ਥਾਵਾਂ ਤੇ ਮੱਛੀਆਂ ਦੇ ਝੁੰਡਾਂ ਦੇ ਝੁੰਡ ਫਿਰ ਰਹੇ ਸਨ। ਅੰਦਰ ਹੀ ਨਕਲੀ ਜੰਗਲ ਅਤੇ ਪਥਰੀਲੇ ਰਸਤੇ ਵੀ ਸਨ। ਸ਼ੀਸ਼ਿਆਂ ਦੀਆਂ ਛੋਟੀਆਂ ਵੱਡੀਆਂ ਕੰਧਾ ਥਾਣੀਂ ਇਹ ਨਜ਼ਾਰਾ ਵੇਖਿਆ ਜਾ ਸਕਦਾ ਸੀ। ਜੇ ਤੁਸੀਂ ਵੇਖਦੇ ਫਿਰਦੇ ਤੁਰਦੇ ਥੱਕ ਜਾਵੋ ਤਾਂ ਵਧੀਆ ਸੋਫਿਆਂ ਤੇ ਕੁਝ ਚਿਰ ਆਰਾਮ ਵੀ ਕਰੋ ਤੇ ਅੱਖਾਂ ਨਾਲ ਨਜ਼ਾਰਾ ਵੀ ਵੇਖੋ। ਜੇ ਬਹੁਤੇ ਥੱਕੇ ਹੋ ਤਾਂ ਸੌਂ ਵੀ ਜਾਵੋ ਕੋਈ ਨਹੀਂ ਜਗਾਵੇ ਗਾ। ਦੁਨੀਆਂ ਦੇ ਮੇਲੇ ਵਿਚ ਕੌਣ ਕਿਥੇ ਗਿਆ ਕੋਈ ਨਹੀਂ ਪੁੱਛਦਾ। ਤੁਸੀਂ ਘੰਟਾ ਦੋ ਘੰਟੇ ਜਾਂ ਸਾਰਾ ਦਿਨ ਵੀ ਇਹ ਨਜ਼ਾਰਾ ਵੇਖ ਸਕਦੇ ਹੋ ਜਾਣਕਾਰੀ ਇਕੱਠੀ ਕਰ ਸਕਦੇ ਹੋ। ਹਰ ਜੀਵ ਦਾ ਇਤਿਹਾਸ ਲਿਖ ਕੇ ਲਾਇਆ ਗਿਆ ਹੈ ਅਤੇ ਉਸ ਨੂੰ ਉਸੇ ਹੀ ਵਾਤਾਵਰਨ ਵਿਚ ਰੱਖਿਆ ਹੈ ਜਿਸ ਦਾ ਉਹ ਆਦੀ ਹੋਵੇ। ਜਿਵੇਂ ਠੰਡੇ ਪਾਣੀ ਦੇ ਇਲਾਕੇ ਵਾਲਾ ਜਾਂ ਗਰਮ ਪਾਣੀ ਜਾਂ ਆਮ ਨਿੱਘ ਵਾਲਾ, ਸਮੁੰਦਰ ਹੇਠ ਪਹਾੜੀਆਂ 'ਚ ਰਹਿਣ ਵਾਲਾ, ਪਾਣੀ ਹੇਠਲੇ ਜੰਗਲ ਵਿਚ ਜਾਂ ਰੇਤ ਤੇ ਵਿਚਰਨ ਵਾਲਾ ਜੀਵ ਪਰਿਵਾਰ। ਇਹਨਾਂ ਜੀਵਾਂ ਦੇ ਖੋਜ ਬਿਰਤਾਂਤ ਉਹਨਾਂ ਦੀਆਂ ਨਸਲਾਂ ਸੁਭਾਅ, ਖੁਰਾਕ ਉਮਰਾਂ ਅਤੇ ਵਿਵਹਾਰ ਬਾਰੇ ਏਨਾ ਗਿਆਨ ਮਨੁੱਖ ਨੇ ਪ੍ਰਾਪਤ ਕੀਤਾ ਹੈ ਕਿ ਪੁਸਤਕਾਂ ਦੀਆਂ ਪੁਸਤਕਾਂ ਲਿਖੀਆਂ ਪਈਆਂ ਹਨ।

ਇਕੁਏਰੀਅਮ ਦੀ ਇਮਾਰਤ ਵਿਚ ਹੀ ਪਰ ਬਾਹਰਲੇ ਪਾਸੇ ਖਰੀਦ ਵਾਲੀਆਂ ਦੁਕਾਨਾਂ ਸਨ। ਤੋਹਫੇ ਖਰੀਦਣ ਵਾਸਤੇ ਯਾਤਰੂ ਜੇ ਆਪਣੇ ਖੀਸੇ ਖਾਲੀ ਨਾ ਕਰਾਕੇ ਜਾਣ ਤਾਂ ਯਾਤਰਾ ਕਾਹਦੀ ਹੋਈ ਤੇ ਸ਼ਹਿਰ ਦੀਆਂ ਰੌਣਕਾਂ ਕਿਵੇਂ ਚੱਲਣ। ਬਾਹਰ ਸੜਕਾਂ ਤੇ ਵੀ ਕਈ ਕਿਸਮ ਦੇ ਮੱਜਮੇ ਤੇ ਤਮਾਸ਼ੇ ਚਲ ਰਹੇ ਸਨ। ਇਹ ਅਜਿਹੇ ਯਾਤਰੂ ਅਸਥਾਨਾਂ ਤੇ ਆਮ ਗੱਲ ਹੁੰਦੀ ਹੈ। ਇਥੋਂ ਵਿਹਲੇ ਹੋ ਕੇ ਅਸੀਂ ਧੁਰ ਸ਼ਹਿਰ ਦੇ ਅੰਦਰਲੀਆਂ ਮਾਰਕਿਟਾਂ ਵਿਚ ਜਾਣ ਦਾ ਪ੍ਰੋਗਰਾਮ ਬਣਾਇਆ ਤੇ ਬੱਸ ਜਾਂ ਟੈਕਸੀ, ਕਾਰ ਵਾਸਤੇ ਮੁੱਖ ਸੜਕ ਤੇ ਆਏ ਤਾਂ ਇਥੇ ਹੀ ਸਾਡੇ ਦੁਆਲੇ ਇਹ ਮਿੰਨੀ ਬੱਸਾਂ ਵਾਲੇ ਹੋ ਗਏ। ਇਹਨਾਂ ਗੱਡੀਆਂ ਨੂੰ ਮਟਾਟੋ ਆਖਦੇ ਸਨ ਅਤੇ ਇਹ ਸ਼ਹਿਰ ਵਿਚ ਆਮ ਫਿਰਦੀਆਂ ਸਨ। ਸਾਡਾ ਇਕ ਨਾਲ ਸੌਦਾ ਹੋ ਗਿਆ ਤੇ ਅਸੀਂ ਆਰਾਮ ਨਾਲ ਸ਼ਹਿਰ ਅੰਦਰ ਚਲੇ ਗਏ। ਕੁਝ ਤਾਂ ਖੁਲੇ ਬਾਜ਼ਾਰ ਸਨ। ਬਗੈਰ ਦੁਕਾਨਾਂ ਤੋਂ ਛੋਟੇ ਮੋਟੇ ਖੋਖਿਆਂ ਵਿਚ ਹਰ ਕਿਸਮ ਦਾ ਸਮਾਨ ਸੀ। ਜਿਵੇਂ ਪੰਜਾਬ ਵਿਚ ਰੇੜ੍ਹੀ ਮਾਰਕਿਟ ਜਾਂ ਫੜੀ, ਮਾਰਕਿਟ ਹੁੰਦੀ ਹੈ ਇਹਨਾਂ ਵਿਚ ਕੁਝ ਭਾਰਤੀ ਤੇ ਪਾਕਿਸਤਾਨੀ ਵੀ ਸਨ। ਅਗੇ ਜਾ ਕੇ ਕੁਝ ਬਹੁਤ ਵੱਡੇ ਵੱਡੇ ਅਤਿਨਵੀਨ ਅਤੇ ਵਿਸ਼ਾਲ ਸਟੋਰ ਸਨ। ਹਰ ਥਾਂ ਹੀ ਭੀੜ ਸੀ। ਸਾਡਾ ਮੰਤਵ ਤਾਂ ਖਰੀਦਣਾ ਨਹੀਂ ਸੀ ਘੁੰਮਣਾ ਹੀ ਸੀ ਅਤੇ ਇਸ ਦੇਸ਼ ਬਾਰੇ ਆਪਣੇ ਅਨੁਭਵ ਵਿਚ ਵਾਧਾ ਕਰਨਾ ਸੀ। ਸੋ ਅਸੀਂ ਘੁੰਮ ਫਿਰ ਕੇ ਥੱਕ ਕੇ ਚੂਰ ਹੋ ਹੀ ਚੁਕੇ ਸਾਂ। ਇਕ ਵਿਸ਼ਾਲ ਸਟੋਰ ਦੇ ਅੰਤਰਾਸ਼ਟਰੀ ਪੱਧਰ ਦੇ ਰੈਸਟੋਰਾਂ ਵਿਚ ਬੈਠ ਗਏ ਤੇ ਆਪਣੀ ਮਰਿਆਦਾ ਦੇ ਅੰਦਰ ਅੰਦਰ ਹਾਂ ਕੁਝ ਛੱਕਣ ਦੇ ਆਹਰ ਵਿਚ ਸਾਂ। ਬਾਹਰਲੇ ਪਾਸੇ ਸੜਕ ਸੀ। ਸੜਕ ਅਤੇ ਸਾਡੇ ਮੇਜ਼ ਵਿਚ ਇਕ ਪਾਰਦਰਸ਼ੀ ਸ਼ੀਸ਼ੇ ਦੀ ਹੀ ਵਿੱਥ ਸੀ। ਅੰਦਰ ਖਾਣ ਪੀਣ ਵਾਲਾ ਸਾਮਾਨ ਪਿਆ ਸੀ ਅਤੇ ਜਦੋਂ ਬਾਹਰ ਨਜ਼ਰ ਮਾਰੀ ਤਾਂ ਨੰਗ ਧੜੰਗ ਗਰੀਬ ਕਾਲੇ ਬੱਚਿਆਂ ਦੀ ਇਕ ਟੋਲੀ ਖੜੀ ਸੀ ਜੋ ਲਲਚਾਈਆਂ ਅੱਖਾਂ ਨਾਲ ਅੰਦਰ ਝਾਕ ਰਹੀ ਸੀ ਅਤੇ ਇਸ਼ਾਰਿਆਂ ਨਾਲ ਖਾਣ ਵਾਸਤੇ ਸਾਥੋਂ ਮੰਗ ਰਹੀ ਸੀ। ਖਾਣ ਵਾਲੇ ਸਮਾਨ ਵੱਲ ਰੈਸਤੋਰਾਂ ਦਾ ਇਕ ਸੋਹਣੀ ਵਰਦੀ ਵਾਲਾ ਗੋਰਾ ਕਰਮਚਾਰੀ ਬਾਹਰ ਗਿਆ ਤੇ ਬੱਚਿਆਂ ਨੂੰ ਝਾੜ ਝੰਭ ਕੇ ਤਿੱਤਰ ਬਿਤਰ ਕਰ ਆਇਆ। ਥੋੜ੍ਹੀ ਦੇਰ ਬਾਅਦ ਉਹ ਬੱਚੇ ਫੇਰ ਉਥੇ ਹੀ ਸਨ। ਅਮੀਰੀ ਦੀਆਂ ਬੁਲੰਦੀਆਂ ਅਤੇ ਗਰੀਬੀ ਦਾ ਨਿਘਾਰ ਇਹਨਾਂ ਵਿਚ ਕੋਈ ਸਮਤੋਲ ਹੀ ਨਹੀਂ ਸੀ। ਹੁਣ ਸਾਡਾ ਵੀ ਖਾਣ ਨੂੰ ਜੀ ਨਾ ਕੀਤਾ ਤੇ ਬਚਦੀ 'ਜੂਠ' ਬਾਹਰਲੇ ਬੱਚਿਆਂ ਵਾਸਤੇ ਬਿਲਕੁਲ ਸੁੱਚੀ ਹੀ ਸੀ।

੧੧ ਦਸੰਬਰ—ਅੱਜ ਸਾਡਾ ਇਸ ਸ਼ਹਿਰ ਵਿਚ ਆਖਰੀ ਦਿਨ ਸੀ। ਪ੍ਰੋਗਰਾਮ ਇਹ ਬਣਿਆ ਕਿ ਸਵੇਰੇ ਹੀ ਤਿਆਰ ਹੋ ਕੇ ਲੰਗਰ ਪਾਣੀ ਛੱਕ ਕੇ ਅਸੀਂ ਸਾਮਾਨ ਲੈ ਕੇ ਵੈਨ ਵਿੱਚ ਰਖਾਂਗੇ। ਹੋਟਲ ਨੂੰ ਅਲਵਿਦਾ ਕਹਾਂਗੇ। ਭਰੇ ਸਾਮਾਨ ਨਾਲ ਸਵੇਰੇ ਤੁਰ ਪਵਾਂਗੇ। ਕੇਪ ਆਫ ਗੁਡ ਹੋਪ ਜੋ ਇਥੋਂ ਕੁਝ ਦੂਰ ਦਰਸ਼ਨੀ ਥਾਂ ਹੈ ਉਹ ਵੇਖ ਵਾਪਸ ਸ਼ਾਮ ਤੱਕ ਹਵਾਈ ਅੱਡੇ ਤੇ ਪੁਜਾਂਗੇ। ਉਥੋਂ ਜਹਾਜ਼ ਫੜ ਕੇ ਰਾਤ ਦੱਖਣੀ ਅਫਰੀਕਾ ਦੀ ਰਾਜਧਾਨੀ ਜੋਹੰਸਬਰਗ ਪੁਜਾਂਗੇ। ਉਥੋਂ ਰਾਤ ਕੱਟ ਕੇ ਅਗਲੀ ਸਵੇਰ ਨੈਰੋਬੀ ਨੂੰ ਉੱਡ ਜਾਵਾਂਗੇ। ਅੱਜ ਦਾ ਦਿਲ ਘੁੰਮਦਿਆਂ ਹੀ ਲੰਘਣਾ ਹੈ।

ਅਨਵਰ ਸਵੇਰੇ ਸਵੇਰੇ ਗੱਡੀ ਲੈ ਆਇਆ ਅਤੇ ਸਾਡਾ ਸਾਰਾ ਸਮਾਨ ਅਤੇ ਅੱਠ ਸਵਾਰੀਆਂ ਉਹਨੇ ਬਹੁਤ ਜੁਗਤ ਨਾਲ 'ਲੱਦ' ਲਈਆਂ।

ਸਾਡੀ ਮੰਜ਼ਿਲ ਤਾਂ ਅੱਜ ਕੇਪ ਆਫ ਗੁਡ ਹੋਪ ਸੀ। ਜਦੋਂ

ਧਰਤੀ ਦਾ ਕੋਈ ਟੁਕੜਾ ਦੂਰ ਸਮੁੰਦਰ ਵਿਚ ਨੂੰ ਚਲਾ ਗਿਆ ਹੋਵੇ ਤਾਂ ਉਸ ਨੂੰ ਕੇਪ ਆਖਦੇ ਹਨ (ਉਰਦੂ ਵਿਚ ਇਸ ਨੂੰ ਰਾਸ ਕਿਹਾ ਜਾਂਦਾ ਹੈ ਹਿੰਦੀ ਵਾਲੇ ਸ਼ਾਇਦ ਪ੍ਰਾਇਦੀਪ ਆਖਦੇ ਹਨ) ਜਿਵੇਂ ਭਾਰਤ ਦੇ ਦੱਖਣ ਵਿਚ ਕੰਨਿਆ ਕੁਮਾਰੀ ਦੀ ਥਾਂ ਹੈ। ਅਫਰੀਕਾ ਮਹਾਂਦੀਪ ਦਾ ਧਰਤੀ ਦਾ ਮਹਾਨ ਖਿਤਾ ਦੱਖਣ ਹੇਠਾਂ ਵੱਲ ਪਤਲਾ ਹੁੰਦਾ ਤਿਕੋਣ ਬਣਦਾ ਬਣਦਾ ਇਕ ਥਾਂ ਜਾ ਕੇ ਬਹੁਤ ਬਾਰੀਕ ਹੀ ਹੋ ਕੇ ਸਮੁੰਦਰ ਵਿਚ ਜਾ ਕੇ ਖਤਮ ਹੁੰਦਾ ਹੈ। ਇਹ ਹੀ ਕੇਪ ਆਫ ਗੁਡ ਹੋਪ ਹੈ। ਗੁੱਡ ਹੋਪ ਤੋਂ ਭਾਵ ਚੰਗੀ ਆਸ ਜਾਂ ਉਮੀਦ ਹੈ। ਜਦੋਂ ਕਈ ਸਦੀਆਂ ਪਹਿਲਾਂ ਸਮੁੰਦਰੀ ਜਹਾਜ਼ਰਾਨਾਂ ਨੇ ਇਹ ਥਾਂ ਲੱਭਿਆ ਕਿ ਇਥੋਂ ਮੋੜਾ ਕੱਟ ਕੇ ਭਾਰਤ ਅਤੇ ਹੋਰ ਏਸ਼ੀਆਈ ਦੇਸ਼ਾਂ ਨੂੰ ਪਹੁੰਚਿਆ ਜਾ ਸਕਦਾ ਹੈ ਤਾਂ ਉਹਨਾਂ ਨੇ ਇਸ ਥਾਂ ਦਾ ਨਾਂਅ ਕੇਪ ਆਫ ਗੁਡ ਹੋਪ ਰੱਖ ਦਿੱਤਾ ਜਾਂ ਇਹ ਨਾਂਅ ਪੈ ਗਿਆ। ਇਸ ਨੂੰ Cape of all Seasons ਸਾਰੇ ਹੀ ਮੌਸਮਾਂ ਦੀ ਰਾਸ ਵੀ ਕਿਹਾ ਗਿਆ ਹੈ। ਕਹਿੰਦੇ ਨੇ ਜਦੋਂ ਇੰਗਲੈਂਡ ਦੇ ਪ੍ਰਸਿੱਧ ਜਹਾਜ਼ੀ ਕਮਾਂਡਰ ਸਰ ਫਰਾਂਸਿਸ ਡਰੇਕ ਨੇ ਸੰਨ ੧੫੮੦ ਨੂੰ ਇਸ ਥਾਂ ਦਾ ਗੇੜਾ ਮਾਰਿਆ ਤਾਂ ਇਸ ਬਾਰੇ ਉਹਨੇ ਜਾ ਕੇ ਕਿਹਾ ਕਿ ਸਾਰੀ ਦੁਨੀਆਂ ਦੇ ਚੱਕਰ ਵਿਚੋਂ ਸਭ ਤੋਂ ਠੀਕ ਵਧੀਆ ਕੇਪ ਇਹ ਹੈ "The most fairest cape we saw in the whole circumference of The World.

ਸਾਡਾ ਸਾਧਾਰਨ ਜਿਹਾ ਮਕਸਦ ਸੀ ਕਿ ਉਹ ਬਿੰਦੂ ਵੇਖ ਆਈਏ ਜਿਥੇ ਦੋ ਸਮੁੰਦਰ ਹਿੰਦ ਮਹਾਂਸਾਗਰ ਅਤੇ ਸ਼ਾਂਤ ਮਹਾਂ ਸਾਗਰ ਇਕੱਠੇ ਹੋ ਜਾਂਦੇ ਹਨ ਅਤੇ ਉਹ ਨਜ਼ਾਰਾ ਕਿਹੋ ਜਿਹਾ ਹੋਵੇਗਾ। ਪਰ ਸਾਨੂੰ ਥੋੜ੍ਹੀ ਦੇਰ ਬਾਦ ਹੀ ਪਤਾ ਲੱਗ ਗਿਆ ਕਿ ਕੇਵਲ ਏਨੀ ਹੀ ਗੱਲ ਨਹੀਂ। ਇਹ ਇਲਾਕਾ ਤਾਂ ਸਾਰੇ ਦਾ ਸਾਰਾ ਹੀ ਯਾਤਰੂਆਂ ਦੀ ਦਿਲਚਸਪੀ ਵਾਲਾ ਹੈ। ਖੇਡਾਂ ਵਾਲਾ ਵੇਖਣ ਮਾਨਣ ਵਾਲੀਆਂ ਥਾਵਾਂ ਵਾਲਾ। ਜੰਗਲੀ ਜੀਵ ਸ਼ੇਰ ਆਦਿ ਅਤੇ ਸਮੁੰਦਰੀ ਜੀਵ, ਹਰ ਪ੍ਰਕਾਰ ਦੀਆਂ ਮੱਛੀਆਂ, ਵੇਲ ਮੱਛੀਆਂ ਸੀਲ (ਮੱਛੀਆਂ) ਬੰਦਰ, ਪੈਨਗੂਇਨ ਆਦਿ ਜਾਤੀਆਂ ਨਾਲ ਭਰਿਆ ਹੋਇਆ। ਸਮੁੰਦਰ ਰੇਤਲੀਆਂ ਮਾਨਣਯੋਗ ਥਾਵਾਂ ਬੀਚਾਂ, ਸਮੁੰਦਰੀ ਤਾਰੀਆਂ ਅਤੇ ਬੇੜੀਆਂ ਦੀਆਂ ਖੇਡਾਂ ਵਾਸਤੇ ਅਨੇਕਾਂ ਥਾਵਾਂ ਘਾਹ ਹਰਿਆਲੀ ਅਤੇ ਪਹਾੜੀਆਂ ਤੇ ਤੁਰਨ ਲਈ ਥਾਵਾਂ ਵਾਲਾ।

ਸਾਡੀ ਗੱਡੀ ਭਾਵੇਂ ਵਾਹੋ ਦਾਹੀ ਕੇਪ ਬਿੰਦੂ Cape point ਵੱਲ ਦੌੜੀ ਜਾ ਰਹੀ ਸੀ। ਪਰ ਆਉਂਦਿਆਂ ਜਾਂਦਿਆਂ ਕੁਝ ਥਾਵਾਂ ਤੇ ਖਲੋ ਕੇ ਮੋਟਰ ਬੇੜੀਆਂ ਰਾਹੀਂ ਧੁਰ ਸਮੁੰਦਰ ਵਿਚ ਜਾਣ ਦਾ ਮੌਕਾ ਵੀ ਮਿਲਿਆ ਅਤੇ ਸਮੁੰਦਰ ਕੰਢੇ ਇਸ਼ਨਾਨ ਥਾਵਾਂ ਵੇਖਣ ਦਾ ਵੀ।

ਇਕ ਥਾਂ ਅਸੀਂ ਦੇਖੀ ਧੁਰ ਸਮੁੰਦਰ ਦੇ ਅੰਦਰ ਸੀਲ ਆਈਲੈਂਡ, ਸੀਲ ਮੱਛੀਆਂ ਦਾ ਟਾਪੂ। ਸੀਲ ਕਿਉਂਕਿ ਸਮੁੰਦਰੀ ਜੀਵ ਹੈ ਇਸ ਵਾਸਤੇ ਇਹ ਨੂੰ ਮੱਛੀ ਕਹਿ ਲਈਦਾ ਹੈ ਪਰ ਇਹ ਜੰਗਲੀ ਸੂਰਾਂ ਤੋਂ ਕਿਤੇ ਭਾਰੀ ਜੀਵ ਹੈ। ਧਰਤੀ ਤੇ ਮਸਾਂ ਰੀਂਗ ਰੀਂਗ ਕੇ ਚਲਦਾ ਹੈ (ਜਾਂ ਚਲਦੀ ਹੈ) ਪਰ ਪਾਣੀ ਵਿਚ ਆਸਾਨੀ ਨਾਲ ਵਿਚਰਦਾ ਹੈ। ਮੋਟਰ ਬੋਟ ਦੇ ਬਾਹਰ ਅਸੀਂ ਸਮੁੰਦਰ ਵਿਚ ਓਹੀ ਪਿਆਜ਼ ਦੇ ਛਿਲਕੇ ਵਰਗੀਆਂ ਮੱਛੀਆਂ ਵੀ ਵੇਖੀਆਂ ਜਿਹੋ ਜਿਹੀਆਂ ਇਕ ਦਿਨ ਪਹਿਲਾਂ ਇਕੁਏਰੀਅਮ ਵਿਚ ਵੇਖੀਆਂ ਸਨ। ਸੀਲ ਟਾਪੂ ਸੀਲਾਂ ਨਾਲ ਭਰਿਆ ਪਿਆ ਸੀ। ਸੀਲਾਂ ਦੀ ਆਵਾਜ਼ ਆ ਰਹੀ ਸੀ ਜਿਵੇਂ ਕੋਈ ਬਹੁਤ ਵੱਡਾ ਸੁਰ ਸਾਜ਼ ਲਗਾਤਾਰ ਵਜ ਰਿਹਾ ਹੋਵੇ। ਹਜ਼ਾਰਾਂ ਦੀ ਤਾਦਾਦ ਵਿਚ ਇਹ ਧੁੱਪ ਦਾ ਨਿੱਘ ਮਾਣ ਰਹੀਆਂ ਸਨ। ਪਥਰੀਲੇ ਟਾਪੂ ਤੋਂ ਇਹ ਤਿਲਕ ਤਿਲਕ ਕੇ ਜਦੋਂ ਪਾਣੀ ਵਿਚ ਆ ਜਾਂਦੀਆਂ ਤਾਂ ਫੇਰ ਆਸਾਨੀ ਨਾਲ ਤੇਜ਼ ਗਤੀ ਵਿਚ ਸ਼ੂਟ ਵਟਦੀਆਂ। ਅਸੀਂ ਮੋਟਰ ਬੋਟ ਦੇ ਉਪਰ ਹੇਠਲੀਆਂ ਮੰਜ਼ਲਾਂ ਅਤੇ ਆਲੇ ਦੁਆਲੇ ਖੜ ਕੇ ਬੈਠ ਕੇ ਇਹ ਨਜ਼ਾਰਾ ਵੇਖਿਆ ਅਤੇ ਕੁਦਰਤ ਤੋਂ ਬਲਿਹਾਰ ਮੂੰਹੋਂ ਬਾਰ ਬਾਰ ਨਿਕਲੇ। ਇਕ ਥਾਂ ਤੇ ਪੈਂਗੂਇਨ ਜਲ ਪੰਛੀਆਂ ਦੀ ਛਾਉਣੀ ਵੇਖੀ। ਠੰਡੇ ਜਲ ਦੇ ਵਾਸੀ ਇਹ ਹਜ਼ਾਰਾਂ ਦੀ ਤਾਦਾਦ ਵਿਚ ਸਨ। ਇਕ ਬੀਚ ਤੇ ਟਬਰਾਂ ਦੇ ਟੱਬਰ ਪਿਕਨਿਕ ਮਨਾ ਰਹੇ ਸਨ ਅਤੇ ਸਾਰੇ ਇਕੱਠੇ ਸਮੁੰਦਰ ਦੇ ਸਾਫ ਪਾਣੀਆਂ ਵਿਚ ਇਸ਼ਨਾਨ ਕਰ ਰਹੇ ਸਨ। ਕੁਦਰਤ ਦੇ ਅਖੁੱਟ ਭੰਡਾਰਿਆਂ ਵਿਚੋਂ ਤੱਕਲਾ ਭਰ ਹਿੱਸਾ ਸਾਡੇ ਵੀ ਹਿੱਸੇ ਆ ਰਿਹਾ ਸੀ। (ਕੋਈ ਸ਼ੂਮ ਸੀ ਉਹ ਬਰਾਦਰੀ ਦੇ ਖਾਣੇ ਵੇਲੇ ਤਕਲੇ ਸਿਲਾਈ ਨਾਲ ਘਿਓ ਵਰਤਾਉਂਦਾ ਹੁੰਦਾ ਸੀ ਤੱਕਲਾ ਭਰ ਕੇ ਘਿਓ)

ਅੰਤ ਅਸੀਂ ਆਪਣੀ ਮੰਜ਼ਿਲ ਤੇ ਪੁੱਜ ਗਏ। ਸਾਡਾ ਅਨੁਮਾਨ ਸੀ ਕਿ ਅਫਰੀਕਾ ਦੀ ਧਰਤੀ ਦਾ ਇਹ ਅੰਤਲਾ ਬਿੰਦੂ ਹੋਵੇਗਾ। ਇਕ ਪਾਸੇ ਹਿੰਦ ਮਹਾਂਸਾਗਰ ਹੋਵੇਗਾ ਦੂਜੇ ਪਾਸੇ ਸ਼ਾਂਤ ਮਹਾਂਸਾਗਰ (ਅਟਲਾਂਟਿਕ) ਦੇ ਪਾਣੀ ਇਕ ਮਿਕ ਹੋ ਰਹੇ ਹੋਣਗੇ ਤੇ ਵਿਚਕਾਰ ਅਸੀਂ ਖੜੋਤੇ ਹੋਵਾਂਗੇ ਜਿਵੇਂ ਚੌਂਕ ਵਿਚ ਸਿਪਾਹੀ ਖੜਾ ਹੋ ਕੇ ਇਸ਼ਾਰੇ ਕਰ ਰਿਹਾ ਹੁੰਦਾ ਹੈ। ਪਰ ਇਹ ਤਾਂ ਇਕ ਅਦਭੁਤ ਅਤੇ ਅਨੂਪਮ ਦ੍ਰਿਸ਼ ਸੀ ਅਤੇ ਅਸਾਧਾਰਨ ਵੀ। ਇਥੇ ਪਹੁੰਚ ਕੇ ਕੁਦਰਤ ਦੀ ਇਕ ਪਿਆਰੀ ਗੱਲ ਹੋਈ।

ਅਸੀਂ ਗੱਡੀ ਖੜੀ ਕਰਕੇ ਇਕ ਖਾਈ ਜਿਹੀ ਦੇ ਦੁਆਲੇ ਖੜੇ ਸੀ। ਸ. ਜਸਵਿੰਦਰ ਸਿੰਘ ਦੇ ਹੱਥ ਵਿਚ ਖਾਣ ਵਾਲਾ ਪਦਾਰਥ ਵੇਸਣ ਦੀ ਸੇਵੀਆਂ ਦਾ ਇਕ ਟੁੱਕੜਾ ਸੀ। ਇਕ ਕੂੰਜ ਵਰਗਾ ਪੰਛੀ ਉਡਦਾ ਆਇਆ। ਕੁਝ ਚਿਰ ਓਹ ਹਵਾ ਵਿਚ ਸਥਿਰ ਉਡਾਰੀ ਵਿਚ ਰਿਹਾ ਅਤੇ ਫੇਰ ਕਮਾਲ ਦੀ

ਪਰਬੀਨਤਾ ਨਾਲ ਜਸਵਿੰਦਰ ਸਿੰਘ ਦੇ ਹੱਥਾਂ ਵਿਚੋਂ ਉਹ ਟੁਕੜਾ ਉਹਨੇ ਆਪਣੇ ਮੂੰਹ ਵਿਚ ਪਾ ਲਿਆ। ਇਹ ਇਕ ਕਿਸਮ ਦਾ ਤਮਾਸ਼ਾ ਹੀ ਬਣ ਗਿਆ। ਅਸੀਂ ਸਾਰਿਆਂ ਨੇ ਵਾਰੀ ਵਾਰੀ ਖਾਣ ਸਮਗਰੀ ਹੱਥ ਵਿਚ ਫੜ ਕੇ ਦਿਖਾਈ ਤਾਂ ਉਸ ਪੰਛੀ ਨੇ ਇਹ ਕਰਤਬ ਵਾਰ ਵਾਰ ਦੁਹਰਾਇਆ। ਸਾਡਾ ਅੱਛਾ ਖਾਸਾ ਮਨ ਪਰਚਾਵਾ ਵੀ ਹੋ ਗਿਆ ਸੀ ਅਤੇ ਇਕ ਪਰਬੀਨ ਐਕਟਰ ਵਾਂਗ ਪੰਛੀ ਫੋਟੋ ਖਿਚਵਾਉਣ ਤੋਂ ਵੀ ਨਾ ਝਕਿਆ। ਕਹਿੰਦੇ ਨੇ ਇਸ ਥਾਂ ਤੇ ਰੂਸ ਦੇ ਧੁਰ ਉਤਰ ਸਾਏਬੇਰੀਆ ਤੋਂ ਵੀ ਪੰਛੀ ਆਉਂਦੇ ਹਨ। ਉਸ ਪੰਛੀ ਨੇ ਆਪਣਾ ਰਿਜਕ (ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ) ਸਾਡੇ ਕਰ ਤਲ ਤੋਂ ਪ੍ਰਾਪਤ ਕਰ ਕੇ ਸਾਡੀ ਇਸ ਯਾਤਰਾ ਨੂੰ ਹੋਰ ਵੀ ਯਾਦਗਾਰੀ ਬਣਾਇਆ।

ਅਸੀਂ ਇਥੇ ਸਮੁੰਦਰ ਦੇ ਕੰਢੇ ਜਾ ਕੇ ਵੀ ਅਨੰਦ ਮਾਣਿਆਂ। ਪਥਰੀਲੇ ਕੰਢਿਆ ਨਾਲ ਸ਼ਾਂਤ ਮਹਾਂਸਾਗਰ 'ਚਲ' ਰਿਹਾ ਸੀ ਪਰ ਦੋਹਾਂ ਸਮੁੰਦਰਾਂ ਦੇ ਸੁਮੇਲ ਵਾਲੀ ਥਾਂ ਕੇਪ ਪੁਆਇੰਟ, ਸਾਡੀ ਮੰਜ਼ਿਲ ਅਸੰਭਵ ਜਾਪ ਰਹੀ ਸੀ।

ਕਾਰਨ ਇਹ ਸੀ ਕਿ ਅਸਲ ਕੇਪ ਪੁਆਇੰਟ ਇਕ ਪਹਾੜੀ ਤੇ ਸੀ। ਉਪਰ ਲਾਈਟ ਹਾਊਸ ਬਣਿਆ ਦੂਰੋਂ ਦਿਸ ਰਿਹਾ ਸੀ। ਉਪਰ ਜਾਣ ਵਾਸਤੇ ਟਿਕਟਾਂ ਸਨ ਉਹ ਲਈਆਂ ਪਰ ਉਪਰ ਜਾਣ ਵਾਲੀ ਰੇਲ ਅੱਜ ਖਰਾਬ ਸੀ। ਅੰਤ 'ਵਲੀ ਕੰਧਾਰੀ' ਵਰਗੀ ਪਹਾੜੀ ਚੜਣ ਲੱਗੇ। ਰਸਤਾ ਪਹਾੜੀ 'ਚੋ ਛੋਟਾ ਜਿਹਾ ਬਣਾਇਆ ਸੀ। ਨੌਜਵਾਨ ਤਾਂ ਇਉਂ ਦੌੜੇ ਜਾਣ ਜਿਵੇਂ ਜੀਪ ਪਹਾੜੀ ਤੇ ਚੜਦੀ ਜਾਂਦੀ ਹੈ ਤੇ ਸਾਨੂੰ (ਖਾਸ ਕਰਕੇ ਮੈਨੂੰ ਤੇ ਜਸਵਿੰਦਰ ਸਿੰਘ ਨੂੰ) ਅਹਿਸਾਸ ਹੋਇਆ ਕਿ ਦਾੜ੍ਹੀ ਦੇ ਵਾਲ ਐਵੇਂ ਹੀ ਸਫੈਦ ਨਹੀਂ ਹੋਏ ਬਲ ਵੀ ਛੁੱਟ ਚੁੱਕਾ ਹੈ। ਸਾਥੋਂ ਤੁਰਿਆ ਹੀ ਨਾ ਜਾਵੇ। ਇਕ ਤਾਂ ਸਾਨੂੰ ਸਾਹ ਚੜ੍ਹ ਗਿਆ, ਸਾਹ ਕਾਹਦਾ ਚੜਿਆ ਹੌਂਕਣੀ ਹੀ ਲਗ ਗਈ ਤੇ ਦੂਜਾ ਕੁਦਰਤ ਨੇ ਹਨੇਰੀ ਛੱਡ ਦਿੱਤੀ ਤਿੱਖੀ ਹਵਾ ਜਿਹਨੇ ਦਾਹੜੀਆਂ ਦੇ ਵਾਲ ਫਿਕਸੋ ਵਿਚੋਂ ਵੀ ਉਖਾੜ ਕੇ ਲਹਿਰਾ ਦਿੱਤਾ। ਕਦੇ ਕਿਣ ਮਿਣ ਤੇ ਕਦੇ ਪੈਰੋਂ ਚੁੱਕ ਕੇ ਉਡਾ ਦੇਣ ਵਾਲੀ ਹਵਾ। ਅਸੀਂ ਦੋਵੇਂ ਇਕ ਰੌਸ ਤੇ ਬਹਿ ਗਏ। ਇਸ ਗਲਦਾ ਹਿਰਖ ਸੀ ਕਿ ਮੰਜ਼ਿਲ ਤੇ ਪਹੁੰਚ ਕੇ ਮੰਜ਼ਿਲ ਦੂਰ ਹੋ ਗਈ ਹੈ। ਫੇਰ ਅਸੀਂ ਹੌਲੇ ਕਦਮੀਂ ਤੁਰਨਾ ਸ਼ੁਰੂ ਕੀਤਾ ਤੇ "ਹੌਲੀ ਹੌਲੀ ਚੜ੍ਹਦਾ ਜਾ" ਦੇ ਭਜਨ ਤੇ ਅਮਲ ਕਰਦੇ ਅਸੀਂ ਮੰਜ਼ਿਲ ਵੱਲ ਵਧਦੇ ਹੀ ਗਏ। ਇਥੇ ਬਹੁਤ ਲੋਕ ਆਏ ਸਨ ਕੁਦਰਤ ਦੀ ਬੇਪਨਾਹ ਦੌਲਤ ਨਾਲ ਮਾਲਾ ਮਾਲ ਏਸ ਦੇਸ਼ ਨੂੰ ਯਾਤਰੂਆਂ ਤੋਂ ਵਧੇਰੀ ਆਮਦਨ ਹੈ। ਗੋਰੇ ਗੋਰੀਆਂ ਤਾਂ ਜ਼ਿਆਦਾ ਹੀ ਮੌਜ ਮਸਤੀ ਦੀ ਹਾਲਤ ਵਿਚ ਸਨ। ਇਕ ਜਵਾਨ ਗੋਰੀ ਉੱਚੇ ਥਾਂ ਤੇ ਖਲੋਤੀ ਫੋਟੋ ਖਿਚਵਾ ਰਹੀ ਸੀ ਕੱਪੜੇ ਉੱਡ ਉੱਡ ਕੇ ਉਸ ਨੂੰ ਬਸਤਰ ਹੀਣ ਵੀ ਕਰ ਰਹੇ ਸਨ। ਡਿੱਗ ਕੇ ਦੂਰ ਖਾਈ ਵਿਚ ਵੀ ਜਾ ਸਕਦੀ ਪਰ ਉਹ ਬਿਲਕੁਲ ਹੀ ਬੇਪਰਵਾਹੀ ਵਿਚ ਅਤੇ ਬੇਨਿਆਜ਼ੀ ਵਿਚ ਤਸਵੀਰਾਂ ਖਿਚਵਾ ਰਹੀ ਸੀ। ਸਾਡੇ ਅਤੇ ਪਤੇ ਬਾਰੇ ਵੀ ਯਾਤਰੂ ਪੁਛ ਲੈਂਦੇ। ਸਾਡਾ ਸੰਸਾਰ ਧਰਮ ਸੰਸਦ ਵਿਚ ਆਉਣਾ, ਉਹਨਾਂ ਖਬਰਾਂ ਵਿਚ ਪੜਿਆ ਹੋਇਆ ਸੀ। ਸਾਡੇ ਬੰਦੇ ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਵਾਲਾ ਪੈਂਫਲਿਟ ਦਿੰਦੇ ਆਪਣੀ ਵਾਕਫੀ ਵਲੋਂ। ਉਹਨਾਂ ਵਲੋਂ ਇਹੋ ਜਿਹੇ ਸਵਾਲ ਵੀ ਆਉਂਦੇ, ਕੀ ਤੁਸੀਂ ਈਸਾ ਵਿਚ ਯਕੀਨ ਰਖਦੇ ਹੋ "Do you believe in Christ ?" ਈਸਾ ਦੀ ਮਹਾਨਤਾ ਨੂੰ ਤਾਂ ਸਭ ਮੰਨਦੇ ਹੀ ਹਨ ਭਾਵੇਂ ਪੈਰੋਕਾਰ ਨਾ ਵੀ ਹੋਣ ਤਾਂ ਉਹ ਯੈਸ ਉੱਤਰ ਸੁਣ ਕੇ ਬਹੁਤ ਖੁਸ਼ ਹੁੰਦੇ।

ਚੜ੍ਹਦੇ ਚੜ੍ਹਦੇ ਅੰਤ ਅਸੀਂ ਵੀ ਸਿਖਰ ਤੇ ਪੁੱਜ ਗਏ ਆਪਣੇ ਜਵਾਨ ਸਾਥੀਆਂ ਕੋਲ। ਇਥੇ ਲਾਈਟ ਹਾਊਸ ਪੁਰਾਣੇ ਸਮਿਆਂ ਦਾ ਬਣਿਆ ਹੋਇਆ ਸੀ। ਪਰ ਇਥੇ ਤਾਂ ਕੁਝ ਵੀ ਨਹੀਂ ਸੀ ਦਿਸ ਰਿਹਾ। ਅੰਧਕਾਰ ਹੀ ਸੀ। ਬਦਲ ਜਾਂ ਭਾਫ ਹੀ ਦਿਸ ਰਹੀ ਸੀ ਪਾਣੀ ਕਿਤੇ ਨਹੀਂ ਸੀ। ਜਿਵੇਂ ਹਵਾਈ ਜਹਾਜ਼ ਵਿਚ ਬੈਠ ਕੇ ਰੂੰ ਦੇ ਗੋੜ੍ਹਿਆਂ ਵਰਗੇ ਬਦਲ ਵੇਖ ਲਏ ਤਿਵੇਂ। ਇਥੇ। ਘਾਲ ਥਾਂਇ ਨਹੀਂ ਪਈ ਸੀ। ਮਨ ਵਿਚ ਮੁੜ ਹਿਰਖ ਰਹਿ ਗਿਆ ਪਰ ਤਦੇ ਖੌਰੇ ਕਿਧਰੋਂ ਸੂਰਜ ਦੇਵਤਾ ਉਦੇ ਹੋਏ, ਬਦਲ ਛੰਡ ਗਏ ਅਤੇ ਦੂਰ ਦੂਰ ਤੱਕ ਸ਼ੋਰ ਕਰਦਾ ਦੋਹਾਂ ਸਮੁੰਦਰਾਂ ਦਾ ਪਾਣੀ ਇਕਮਿਕ ਹੁੰਦਾ ਨਜਰੀਂ ਪਿਆ। ਧਰਤੀ ਦੇ ਦੱਖਣੀ ਧਰੁਵ ਅੰਟਾਰਕਿਟਾ ਦੀਆਂ ਬਰਫਾਂ ਵਲੋਂ ਆਉਂਦਾ ਠੰਡਾ ਪਾਣੀ ਤੇ ਹਿੰਦ-ਅਫਰੀਕਾ ਵਲੋਂ ਆਉਂਦਾ ਗਰਮ ਪਾਣੀ ਜਦੋਂ ਬਗਲਗੀਰ ਹੁੰਦੇ ਤਾਂ ਸ਼ੋਰ ਵੀ ਮਚਕਾ ਤੇ ਧੁੰਦ ਵੀ। ਇਹ ਸਾਰੇ ਨਜ਼ਾਰੇ ਉੱਤੋਂ ਦਿਸਦੇ ਰਹੇ। ਪਲ ਭਰ ਵਿਚ ਦ੍ਰਿਸ਼ਟਮਾਨ ਅਤੇ ਦੂਸਰੇ ਪਰਲ ਅਦ੍ਰਿਸ਼ਟ। ਦ੍ਰਿਸ਼ਟ ਅਦ੍ਰਿਸ਼ਟ ਹੋਣ ਦਾ ਨਜ਼ਾਰਾ ਵੀ ਅਭੁੱਲ ਸੀ।

ਕੁਦਰਤ ਦੇ ਇਸ ਵਿਸ਼ਾਲ ਦ੍ਰਿਸ਼ ਵਿਚ ਤਾਂ ਅਸੀਂ ਨੁਕਤੇ ਦੇ ਬਰਾਬਰ ਵੀ ਨਹੀਂ ਸਾਂ। ਜੋ ਨਜ਼ਾਰਾ ਵੇਖਿਆ ਉਹਨੂੰ ਸ਼ਬਦਾਂ ਵਿਚ ਬੰਨਣਾ ਮੇਰੇ ਵਾਸਤੇ ਮੁਸ਼ਕਿਲ ਹੈ। ਗੁਰੂ ਨਾਨਕ ਦੇਵ ਜੀ ਵਰਗੇ ਚਿੰਤਕ ਨੇ ਅਜਿਹੇ ਨਜ਼ਾਰੇ ਵੇਖਕੇ ਹੀ ਇਹ ਅਨੁਭਵ ਕੀਤਾ ਕਿ ਐਸੀ ਸੁੰਦਰ ਕੁਦਰਤ ਵਿਚ ਹੀ ਤਾਂ ਕਾਦਰ ਵ੍ਰਸਿਆ ਹੋਇਆ। ਜਿਸ ਦਾ ਅੰਤ ਨਹੀਂ ਲੱਭਿਆ ਜਾ ਸਕਦਾ। ਤਾਹੀਉਂ ਤਾਂ ਗੁਰੂ ਬਾਬੇ ਨੇ ਆਖਿਆ ਸੀ—

ਬਲਿਹਾਰੀ ਕੁਦਰਤਿ ਵਸਿਆ
ਤੇਰਾ ਅੰਤੁ ਨ ਜਾਈ ਲਖਿਆ

*

# ਖ਼ਬਰਨਾਮਾ

## ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ ਮੁਕੰਦਪੁਰ ਨੂੰ ਸ੍ਰੀ ਸਤਿਗੁਰੂ ਜੀ ਦਾ ਆਸ਼ੀਰਵਾਦ

'ਨੇਕ ਕਰਮ ਕਰੋ। ਜਿਹੜੇ ਚੰਗੇ ਪਾਸੇ ਤੁਰਦੇ ਹਨ ਉਨ੍ਹਾਂ ਲਈ ਮੇਰਾ ਆਸ਼ੀਰਵਾਦ ਸਦਾ ਨਾਲ ਹੈ।"

ਇਹ ਸ਼ਬਦ, ੨੩ ਦਸੰਬਰ ਸੰਨ ੨੦੦੦ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ ਮੁਕੰਦਪੁਰ (ਜ਼ਿਲ੍ਹਾ ਨਵਾਂਸ਼ਹਿਰ) ਵਿਖੇ ਹੋ ਰਹੇ ਸਾਲਾਨਾ ਸਮਾਗਮ ਸਮੇਂ ਚਲ ਰਹੀ ਇੰਟਰ-ਕਾਲਜ ਸ਼ਬਦ-ਗਾਇਨ ਪ੍ਰਤੀਯੋਗਤਾ ਵਿਖੇ ਦੁਪਹਿਰ ੧੧ ਤੋਂ ੧ ਵਜੇ ਤੀਕ ਦਰਸ਼ਨ ਦਿੰਦਿਆਂ ਫਰਮਾਏ। ਇਸ ਕਾਲਜ ਦੀ ਮੈਨੇਜਮੈਂਟ ਕਮੇਟੀ ਦੇ ਚੇਅਰਮੈਨ ਡਾ. ਸਰਦਾਰਾ ਸਿੰਘ ਜੌਹਲ (ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੇ ਸਾਬਕਾ ਪ੍ਰਧਾਨ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ) ਹਨ। ਡਾ. ਜੌਹਲ ਦੀ ਬੜੇ ਚਿਰਾਂ ਤੋਂ ਇਹ ਤਾਂਘ ਸੀ ਕਿ ਸ੍ਰੀ ਸਤਿਗੁਰੂ ਜੀ ਇਸ ਕਾਲਜ ਵਿਚ ਚਰਨ ਪਾਉਣ ਅਤੇ ਆਸ਼ੀਰਵਾਦ ਦੇਣ। ਸ੍ਰੀ ਸਤਿਗੁਰੂ ਜੀ ਨੇ ਡਾ. ਜੌਹਲ ਦੀ ਅਰਜ਼ ਪ੍ਰਵਾਨ ਕੀਤੀ। ਡਾ. ਜੌਹਲ ਨੇ ਬਹੁਤ ਖੁਸ਼ੀ ਭਰੀ ਭਾਵੁਕਤਾ ਨਾਲ ਇਨ੍ਹਾਂ ਸ਼ਬਦਾਂ 'ਚ ਆਪਣੀ ਸ੍ਰੀ ਸਤਿਗੁਰੂ ਜੀ ਪ੍ਰਤੀ ਸ਼ੁਕਰ ਗੁਜ਼ਾਰੀ ਵਿਅਕਤ ਕੀਤੀ :

"ਇਸ ਧਰਤੀ ਦੇ ਧੰਨ ਧੰਨ ਭਾਗ ਨੇ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਆਪਣੀ ਚਰਨ ਛੋਹ ਬਖਸ਼ੀ ਹੈ। ਮੇਰੇ ਕੋਲ ਸ਼ਬਦ ਵੀ ਨਹੀਂ ਕਿ ਮੈਂ ਆਪਣੇ ਦਿਲ ਦੀ ਉਮੰਗ ਨੂੰ, ਧੰਨਵਾਦ ਨੂੰ ਪ੍ਰਗਟ ਕਰ ਸਕਾਂ। ਸਤਿਗੁਰੂ ਸੱਚੇ ਪਾਤਸ਼ਾਹ ਜੀ ਤਾਂ ਪਿਤਾ ਸਮਾਨ ਨੇ, ਧੰਨਵਾਦ ਕਰਦਿਆਂ ਸੰਗ ਵੀ ਆਉਂਦੀ ਹੈ। ਸਤਿਗੁਰਾਂ ਦੀ ਚਰਨ-ਛੋਹ ਦੇ ਨਾਲ ਸਾਨੂੰ ਤ੍ਰਿਪਤੀ ਹੁੰਦੀ ਹੈ ਔਰ ਉਨ੍ਹਾਂ ਦਾ ਆਸ਼ੀਰਵਾਦ ਹੀ ਸਾਡੇ ਲਈ ਸਭ ਕੁਝ ਹੈ। ਬੜੀ ਦੇਰ ਦੀ ਮਨ ਵਿਚ ਇਹ ਇੱਛਾ ਸੀ। ਦਰਅਸਲ ਜਦੋਂ ਦਾ ਇਹ ਕਾਲਜ ਸ਼ੁਰੂ ਕੀਤਾ ਉਦੋਂ ਦੀ ਹੀ ਮੇਰੇ ਮਨ ਵਿਚ ਰੀਝ ਸੀ ਕਿ ਸਤਿਗੁਰਾਂ ਦੀ ਅਗਰ ਚਰਨ-ਛੋਹ ਮਿਲ ਜਾਵੇ ਤਾਂ ਕੋਈ ਵਜ੍ਹਾ ਨਹੀਂ ਕਿ ਇਹ ਅਦਾਰਾ ਦਿਨ ਦੂਣੀ, ਰਾਤ ਚੌਗੁਣੀ ਤਰੱਕੀ ਕਰੇ। ਛੇ ਸਾਲ ਤੋਂ ਬਾਅਦ, ਸੱਤਵੇਂ ਸੈਸ਼ਨ ਵਿਚ ਸਾਡੇ ਇਹ ਵੱਡੇ ਭਾਗ ਹੋਏ ਨੇ ਕਿ ਸਤਿਗੁਰਾਂ ਦਰਸ਼ਨ ਦਿੱਤੇ ਨੇ। ਮੈਨੂੰ ਯਾਦ ਹੈ ਇਕ ਵਾਰ ਗੱਲਾਂ ਕਰਦਿਆਂ ਕਰਦਿਆਂ ਮੈਨੂੰ ਸਤਿਗੁਰਾਂ ਫਰਮਾਇਆ ਕਿ "ਪਤਾ ਨਹੀਂ ਲੋਕ ਕਿਉਂ ਸਾਡੀਆਂ ਚੋਰੀਆਂ ਕਰਕੇ ਲੈ ਜਾਂਦੇ ਨੇ," ਮੈਂ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ, ਇਸ ਕਰਕੇ ਲੈ ਜਾਂਦੇ ਹਨ ਕਿ ਤੁਹਾਡੇ ਕੋਲ ਜੋ ਵੀ ਚੀਜ਼ ਹੋਣੀ ਹੈ, ਬਿਲਕੁਲ ਟਾਪ ਦੀ ਹੋਣੀ ਹੈ। ਉਨ੍ਹਾਂ ਨੂੰ ਪਤੈ ਕਿ ਏਦੂੰ ਵਧੀਆ ਚੀਜ਼ ਕਿਤੇ ਮਿਲ ਹੀ ਨਹੀਂ ਸਕਦੀ, ਉਹ ਇਸ ਕਰਕੇ ਚੋਰੀ ਕਰ ਲੈਂਦੇ ਨੇ। ਸਤਿਗੁਰਾਂ ਬੜਾ ਅੱਛਾ ਪਰਮਾਣ ਦਿੱਤਾ ਕਹਿਣ ਲੱਗੇ ਕਿ "ਮੈਨੂੰ ਇਹ ਦੱਸੋ ਕਿ ਜੇ ਕੋਈ ਬੱਲਬ ਲਾਹ ਕੇ ਲੈ ਜਾਵੇ ਤੇ ਪਿੱਛੇ ਤਾਰ ਨਾ ਹੋਵੇ, ਕਰੰਟ ਨਾ ਹੋਵੇ ਤਾਂ ਕੀ ਉਹ ਘਰ ਜਾ ਕੇ ਜਗਾ ਲਊ। ਜਿੰਨਾ ਚਿਰ ਪਿੱਛੇ ਪਾਵਰ ਨਹੀਂ, ਆਸ਼ੀਰਵਾਦ ਨਹੀਂ, ਸਿਰ ਤੇ ਹੱਥ ਨਹੀਂ, ਓਨਾ ਚਿਰ ਕੋਈ ਵੀ ਚੀਜ਼ ਜਗ ਨਹੀਂ ਸਕਦੀ ਅਰਥਾਤ ਚਲ ਨਹੀਂ ਸਕਦੀ।" ਪਰ ਸਾਡੇ ਵਡਭਾਗ ਨੇ ਇਹ ਕਿ ਉਸ ਪਾਵਰ ਦਾ ਪਾਵਰ ਹਾਊਸ ਹੀ ਸਾਡੇ ਪਾਸ ਆ ਗਿਐ, ਜਿੰਨੇ ਮਰਜ਼ੀ ਬਲਬ ਜਗਾਈਏ, ਜਿੰਨੀਆਂ ਮਰਜ਼ੀ ਰੌਸ਼ਨੀਆਂ ਕਰੀਏ। ਸੋ ਇਨ੍ਹਾਂ ਦੇ ਆਗਮਨ ਨਾਲ ਸਾਨੂੰ ਬਹੁਤ ਨਵਾਂ ਉਤਸ਼ਾਹ ਮਿਲਿਆ ਹੈ ਤੇ ਮੈਨੂੰ ਉਮੀਦ ਹੈ ਕਿ ਸਾਡੇ ਹਾਊਸ ਵਿਚ ਬਲਬ ਜਗਣਗੇ। ਅੱਜ ਦਾ ਜੋ ਸਮਾਗਮ ਹੈ ਉਹ ਸ਼ਬਦ ਗਾਇਨ ਕੰਪੀਟੀਸ਼ਨ ਹੈ..... ਮੈਂ ਸੋਚਦਾ ਹਾਂ ਕਿੰਨੇ ਭਾਗਾਂ ਵਾਲੇ ਉਹ ਗਰੁੱਪ ਹੋਣਗੇ, ਕੀਰਤਨ ਜੱਥਾ ਹੋਵੇਗਾ... ਕਾਲਜ ਦੀਆਂ ਟੀਮਾਂ ਹੋਣਗੀਆਂ ਜੋ ਸੰਗੀਤ ਸਮਰਾਟ ਸਤਿਗੁਰਾਂ ਦੀ ਹਜ਼ੂਰੀ ਦੇ ਵਿਚ ਸ਼ਬਦ ਗਾਇਨ ਕਰਨਗੇ....। ਇਹੋ ਜਿਹੇ ਮੌਕੇ ਆਮ ਨਹੀਂ ਮਿਲ ਸਕਦੇ ਚਾਹੇ ਕੋਈ ਕਿੱਡਾ ਵੱਡਾ ਗਵੱਈਆ ਹੋਵੇ ਸੰਗੀਤਕਾਰ ਹੋਵੇ..। ਮੈਂ ਬਹੁਤ ਉੱਚ ਪੱਧਰੇ ਸੰਗੀਤਕਾਰ ਕਹਿੰਦੇ ਸੁਣੇ ਹਨ ਕਿ ਉਹਨਾਂ ਨੇ ਸੰਗੀਤ ਸਤਿਗੁਰੂ ਸੱਚੇ ਪਾਤਸ਼ਾਹ ਤੋਂ ਲਿਐ, ਆਪ ਸਮਰਾਟ ਨੇ ਸੰਗੀਤ ਦੇ ...ਤੇ ਮੈਨੂੰ ਉਮੀਦ ਹੈ ਅੱਜ ਬੱਚਿਆਂ ਦੇ ਸਿਰ ਤੇ ਵੀ ਹੱਥ ਰੱਖ ਕੇ ਜਾਣਗੇ। ਇਹ ਪ੍ਰਤੱਖ ਗੁਰੂ ਨੇ, ਜੋ ਮੰਗਿਐ ਕਦੇ ਇਹ ਨਹੀਂ ਹੋਇਆ ਕਿ ਨਹੀਂ ਮਿਲਿਆ। ਮੈਂ ਜੀਓ ਆਇਆਂ ਕਹਿਣ ਦੇ ਕਾਬਲ ਤਾਂ ਨਹੀਂ ਕਿ ਇਸ ਵਿਹੜੇ 'ਚ ਚਰਨ ਪਾਏ ਨੇ, ਇਨ੍ਹਾਂ ਦਾ ਆਪਣਾ ਹੀ ਵਿਹੜਾ ਹੈ। ਅਸੀ ਧੰਨਵਾਦੀ ਹਾਂ, ਕਿਰਤਾਰਥ ਹਾਂ ਔਰ ਅਸੀਂ ਧੰਨ ਧੰਨ ਹੋ ਗਏ ਹਾਂ। ਅੱਜ ਆ ਕੇ ਸਾਡੇ ਸਿਰ 'ਤੇ ਹੱਥ ਰੱਖਿਆ ਹੈ, ਆਸ਼ੀਰਵਾਦ ਦਿੱਤੀ ਹੈ ਔਰ ਇਹ ਆਸ਼ੀਰਵਾਦ ਹਮੇਸ਼ਾ ਸਾਡੇ ਨਾਲ ਰਹੇਗੀ।

ਸ੍ਰੀ ਸਤਿਗੁਰੂ ਜੀ ਫਰਮਾਇਆ :

"ਆਪ ਨੇ ਇਹ ਬੜਾ ਚੰਗਾ ਉੱਦਮ ਕੀਤਾ ਹੈ....। ਗਰੀਬਾਂ ਨੂੰ ਵਿਦਿਆ ਦਾ ਦਾਨ ਦੇਣਾ। ਜੇ ਇਹ ਠੀਕ ਹੋ ਸਕੇ ਇਸ ਦੇ ਨਾਲ ਨਾਲ ਹੀ ਉਨ੍ਹਾਂ ਨੂੰ ਇਹ ਗਿਆਨ ਹੋਵੇ ਕਿ ਅਸਾਂ ਹਿੰਸਾ ਨਹੀਂ ਕਰਨੀ, ਅਹਿੰਸਾ ਵਿਚ ਚਲਣਾ ਹੈ, ਅਸਾਂ ਕਿਸੇ ਦਾ ਹੱਕ ਨਹੀਂ ਖੋਹਣਾ। ਆਪਣਾ ਹੱਕ ਦਾ ਦਾਨ ਕਰਨੈ। ਮੈਂ ਤੁਹਾਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀ ਗੱਲ ਦੱਸਦਾ ਹਾਂ। ਇਕ ਜੈਤਾ ਸਿੰਘ ਜੀ ਘਣੀਆ ਪਿੰਡ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਸਨ।

ਕਦੇ ਕਦੇ ਸਮਾਂ ਇਹੋ ਜਿਹਾ ਆ ਜਾਂਦੈ, ਜਿਸ ਵੇਲੇ ਕਾਲ ਪੈ ਜਾਂਦੈ ਉਸ ਵੇਲੇ ਫਸਲਾਂ ਮਾੜੀਆਂ ਹੋ ਜਾਂਦੀਆਂ ਨੇ ਤੇ ਜਦੋਂ ਫਸਲਾਂ ਮਾੜੀਆਂ ਹੋ ਜਾਣ ਉਸ ਵੇਲੇ ਚੂਹਾ ਜਾਂ ਹੋਰ ਇਹੋ ਜਿਹੀਆਂ ਚੀਜ਼ਾਂ ਰਲ ਜਾਂਦੀਆਂ ਨੇ। ਜਿਸ ਵੇਲੇ ਕਾਲ ਦਾ ਸਮਾਂ ਆਇਆ ਤਾਂ ਲੋਕੀਂ ਤਾਂ ਚੂਹਿਆਂ ਨੂੰ ਮਾਰਨ ਵਾਸਤੇ

ਦੁਆਈਆਂ ਪਾਉਣ ਤੇ ਜੈਤਾ ਸਿੰਘ ਆਪਣੀ ਪੈਲੀ 'ਚ ਜਾ ਕੇ ਪਾਣੀ ਰੱਖ ਕੇ ਆਇਆ ਬਈ ਇਹ ਚੂਹੇ ਅੰਨ ਤਾਂ ਖਾਂਦੇ ਨੇ ਇਨ੍ਹਾਂ ਨੂੰ ਪਾਣੀ ਦੀ ਲੋੜ ਹੈ। ਘਰ ਦੇ ਵਿਚ ਵੀ ਚੂਹੇ ਬੜੇ ਬੋਰੀਆਂ ਨੂੰ ਲਗੇ ਤੇ ਮਾਈ ਤੇ ਘਰਵਾਲੀ ਔਖੀਆਂ ਹੋਣਾ, ਜੈਤਾ ਸਿੰਘ ਨੇ ਆਖਣਾ ਬਈ ਪਾਣੀ ਜ਼ਰੂਰ ਇਨ੍ਹਾਂ ਨੂੰ ਚਾਹੀਦੈ, ਅੰਨ ਖਾਂਦਿਆਂ ਨੂੰ ਪਾਣੀ ਹੈ ਨਹੀਂ ਇਨ੍ਹਾਂ ਕੋਲ। ਅਹਿੰਸਾ ਦਾ ਸਬੂਤ ਦਿੱਤਾ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ। ਇਸੇ ਤਰ੍ਹਾਂ ਪਰਾਇਆ ਹੱਕ ਜਿਹੜਾ ਹੈ ਉਹਦੇ ਵਾਸਤੇ ਇਕ ਸਿੱਖ ਜੇ ਮੈਂ ਭੁੱਲਦਾ ਨਹੀਂ ਉਸਦਾ ਨਾਂ ਗੁਰਦਿੱਤ ਸਿੰਘ ਸੀ ਘਣੀਆ ਪਿੰਡ ਦਰਿਆ ਦੇ ਕੰਡੇ ਤੇ ਉਥੇ ਦਰਿਆ ਦੇ ਕੰਡੇ ਤੇ ਜਿਹੜੇ ਪਿੰਡ ਵਸੇ ਹੋਏ ਸਨ ਉਨ੍ਹਾਂ ਨੇ ਆਪਣੀਆਂ ਪੈਲੀਆਂ ਮੰਜੇ ਮੰਜੇ ਜਿੰਨੀਆਂ ਚੌੜੀਆਂ ਚੌੜੀਆਂ ਤੇ ਮੀਲ ਮੀਲ ਦੋ ਦੋ ਮੀਲ ਲੰਮੀਆਂ ਬਣਾ ਲਈਆਂ ਬਈ ਜੇ ਦਰਿਆ ਵਿਚ ਹੜ੍ਹ ਆ ਜਾਵੇ ਤਾਂ ਇਕੋ ਜਿਹੀਆਂ ਸਾਂਰੀਆਂ ਰੁੜ ਜਾਣ, ਕਿਸੇ ਕੱਲੇ ਨੂੰ ਨੁਕਸਾਨ ਨਾ ਆਵੇ। ਪੈਲੀ ਦੀ ਚੌੜਾਈ ਥੋੜ੍ਹੀ ਹੁੰਦੀ ਹੈ। ਇਕ ਗੈਰ ਨਾਮਧਾਰੀ ਸਿੱਖ ਦੇ ਖੇਤ ਵਿਚ ਖਰਬੂਜੇ ਦੀ ਵੇਲ ਉੱਗੀ। ਉਹ ਵੇਲ ਨਾਮਧਾਰੀ ਸਿੱਖ ਦੇ ਖੇਤ ਵਿਚ ਪਹੁੰਚ ਗਈ ਖਰਬੂਜਾ ਪੱਕਿਆ ਉਸ ਨੇ ਖਰਬੂਜਾ ਤੋੜ ਕੇ ਲਿਜਾ ਕੇ ਉਸ ਸਿੱਖ ਨੂੰ ਦੇ ਦਿੱਤਾ ਬਈ ਇਹ ਖਰਬੂਜਾ ਤੇਰਾ ਹੈ ਮੇਰਾ ਨਹੀਂ। ਇਸੇ ਤਰ੍ਹਾਂ ਦਰਸ਼ਨ ਦੀ ਤਾਂਘ ਵਾਲੀਆਂ ਗੁਰਬਾਣੀ ਦੀਆਂ ਤੁਕਾਂ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਪੂਰੀਆਂ ਕੀਤੀਆਂ।"

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀਆਂ ਹੋਰ ਸਾਥੀਆਂ ਸੁਣਾਈਆਂ ਤੇ ਦੱਸਿਆ ਕਿ ਕਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਦੇ ਰਾਜ ਸਮੇਂ ਸੱਤ ਸਾਲਾਂ ਵਿਚ ਦੱਸ ਲੱਖ ਸਿੱਖ ਸਜਾਏ, ਜਿਸ ਦੀ ਮਿਸਾਲ ਕਿਧਰੇ ਨਹੀਂ ਮਿਲਦੀ। ਅੰਤ ਵਿਚ ਸ੍ਰੀ ਸਤਿਗੁਰੂ ਜੀ ਫਰਮਾਇਆ ਕਿ "ਮਾਸ, ਸ਼ਰਾਬ, ਅੰਡੇ ਦਾ ਤਿਆਗ ਕਰਨਾ ਚਾਹੀਦਾ ਹੈ.....। ਮਨੁੱਖ ਜੋ ਕੁਝ ਕਰਦੈ ਉਸ ਨੂੰ ਭਰਨਾ ਪੈਂਦਾ ਹੈ।" ਅੱਗੋਂ ਆਪ ਜ਼ੀ ਨੇ ਫਰਮਾਇਆ। "ਨੇਕ ਕਰਮ ਕਰੋ, ਇਥੇ ਸਾਰੇ ਪ੍ਰਬੰਧਕਾਂ ਨੇ ਮੈਨੂੰ ਆਸ਼ੀਰਵਾਦ ਦੇਣ ਲਈ ਆਖਿਆ ਹੈ। .....ਜਿਹੜੇ ਚੰਗੇ ਪਾਸੇ ਤੁਰਦੇ ਨੇ, ਉਨ੍ਹਾਂ ਲਈ ਸਦਾ ਆਸ਼ੀਰਵਾਦ ਹੈ। ਜਿਹੜੇ ਸਤਿਗੁਰਾਂ ਵਾਲੇ ਪਾਸੇ ਚਲਦੇ ਹਨ, ਉਨ੍ਹਾਂ ਨੂੰ ਕੋਈ ਕੁਝ ਨਹੀਂ ਕਰ ਸਕਦਾ।"

ਸ੍ਰੀ ਸਤਿਗੁਰੂ ਜੀ ਨੇ ਡਾ. ਸਰਦਾਰਾ ਸਿੰਘ ਜੌਹਲ ਬਾਰੇ ਫਰਮਾਇਆ, "ਡਾ. ਸਰਦਾਰਾ ਸਿੰਘ ਜਿਹੜੇ ਨੇ, ਇਨ੍ਹਾਂ ਨੂੰ ਗੱਲਾਂ ਬੜੀਆਂ ਸੋਹਣੀਆਂ ਕਰਨੀਆਂ ਆਉਂਦੀਆਂ ਨੇ। ਇਕ ਵਾਰ ਲੁਧਿਆਣੇ ਪੰਜਾਬੀ ਭਵਨ ਵਿਚ ਪੰਜਾਬੀ ਸਾਹਿਤ ਅਕੈਡਮੀ ਦਾ ਸਿਲਵਰ ਜੁਬਲੀ ਸਮਾਗਮ ਸੀ। ਸ੍. ਮਨਮੋਹਨ ਸਿੰਘ ਵੀ ਉਥੇ ਆਏ ਸਨ। ਮੈਂ ਕਿਹਾ ਤੁਸੀਂ ਮੈਨੂੰ ਇਹ ਥਾਂ ਬਹਾ ਦਿੱਤੈ ਸਾਰੇ ਇਥੇ ਪੜ੍ਹੇ ਲਿਖੇ ਨੇ ਮੈਂ ਤਾਂ ਅਨਪੜ੍ਹ ਆਦਮੀ ਹਾਂ ਤੇ ਇਹ (ਡਾ. ਜੌਹਲ) ਮੈਨੂੰ ਆਂਹਦੇ ਨੇ ਮੇਰੇ ਪਿਓ ਨੂੰ ਕਿਸੇ ਨੇ ਆਖਿਆ ਸੀ ਤੂੰ ਕਿੰਨਾ ਪੜ੍ਹਿਆ ਹੈਂ। ਉਹ ਆਂਹਦਾ ਮੈਂ ਤਾਂ ਪੜ੍ਹਿਆ ਲਿਖਿਆਂ ਦਾ ਪਿਓ ਹਾਂ। ਇਨ੍ਹਾਂ ਨੂੰ (ਡਾ. ਜੌਹਲ ਨੂੰ) ਜਵਾਬ ਬਹੁਤ ਵਧੀਆ ਆਉਂਦੇ ਨੇ। ਸਤਿਗੁਰਾਂ ਦੀ ਬਹੁਤ ਕਿਰਪਾ ਹੈ, ਇਨ੍ਹਾਂ ਉੱਤੇ, ਸਤਿਗੁਰੂ ਕਰਨ ਹੋਰ ਵੀ ਹੋਵੇ। ਸਤਿਗੁਰੂ ਕਿਰਪਾ ਕਰੇ। ਇਸ ਕਾਲਜ ਨੂੰ ਦਿਨ ਦੂਣੀ ਰਾਤ ਚੌਗੁਣੀ ਸਫਲਤਾ ਮਿਲੇ। ਇਹ ਧਿਆਨ ਲਾਉਣ ਇਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਦਾ ਦਰਸ਼ਨ ਹੋਵੇ, ਐਸ ਯੁੱਗ ਵਿਚ ਸਫਲਤਾ ਪ੍ਰਾਪਤ ਹੋਵੇ।"

ਮੁਕੰਦਪੁਰ ਦਾ ਇਹ ਅਮਰਦੀਪ ਸਿੰਘ ਸ਼ੇਰ ਗਿੱਲ ਮੈਮੋਰੀਅਲ ਕਾਲਜ ਆਪਣੀ ਮਿਸਾਲ ਆਪ ਹੈ। ਇਸ ਨੇੜਲੇ ਕਰੀਬ ੧੮੦ ਪਿੰਡਾਂ ਦੇ ੧੧੦੦ ਵਿਦਿਆਰਥੀ (ਮੁੰਡੇ ਤੇ ਕੁੜੀਆਂ) ਪੜ੍ਹਦੇ ਹਨ। ੩੪ ਲੈਕਚਰਾਰ ਤੇ ੬ ਇੰਸਟ੍ਰਕਟਰ ਸਨ। ਇਸ ਕਾਲਜ ਦਾ ਉਦੇਸ਼ ਕਿਤਾਬੀ ਪੜ੍ਹਾਈ ਦੀ ਡਿਗਰੀ ਲੈਣ ਦੇ ਨਾਲ ਨਾਲ ਵਿਦਿਆਰਥੀਆਂ ਨੂੰ ਕਿਸੇ ਕਿੱਤੇ ਵਿਚ ਮੁਹਾਰਤ ਹਾਸਲ ਕਰਕੇ ਆਪਣੇ ਪੈਰਾਂ ਤੇ ਖੜ੍ਹਾ ਹੋਣ ਜੋਗਾ ਕਰਨਾ ਹੈ। ਵਿਦਿਆਰਥੀ ਆਪਣੇ ਵਿਹਲੇ ਪੀਰੀਅਡਾਂ ਵਿਚ ਕਿੱਤਾ ਸਿੱਖਣ ਲਈ ਕਾਲਜ ਵਿਚ ਖੋਲ੍ਹੀਆਂ ਗਈਆਂ ਪੰਜ ਵਰਕਸ਼ਾਪਾਂ ਵਿਚ ਜਾ ਸਕਦੇ ਹਨ। ਇਹ ਕਿੱਤੇ ਹਨ—ਆਟੋਮੋਬਾਇਲ, ਇਲੈਕਟ੍ਰੀਕਲ, ਇਲੈਕਟ੍ਰਾਨਿਕਸ ਸੈਕ੍ਰੇਟਰੀਅਲ ਸਰਵਿਸਿਜ਼ ਅਤੇ ਟੇਲਰਿੰਗ ਤੇ ਡਰੈੱਸ ਡਿਜ਼ਾਈਨਿੰਗ। ਕਿੱਤਾ ਸਿਖਾਉਣ ਦੀ ਕੋਈ ਵੱਖਰੀ ਫੀਸ ਨਹੀਂ ਲਈ ਜਾਂਦੀ। ਇਸ ਕਾਲਜ ਪਾਸ ਸਾਢੇ ਇੱਕੀ ਏਕੜ ਜ਼ਮੀਨ ਹੈ ਤੇ ਬੜੀ ਵੱਡੀ ਸ਼ਾਨਦਾਰ ਇਮਾਰਤ। ਨੌਂ ਲੈਬਾਰਟਰੀ ਹਾਲ, ਅਠਾਈ ਪੜ੍ਹਨ ਕਮਰੇ, ਦੋ ਲਾਈਬਰੇਰੀ ਹਾਲ, ਇਕ ਗੁਰਦਵਾਰਾ ਕੰਪਲੈਕਸ, ਵਿਸ਼ਾਲ ਖੇਡ ਮੈਦਾਨ ਤੇ ਬੇਮਿਸਾਲ ਮਾਡਰਨ ਜਿਮਨੇਜ਼ੀਅਮ ਹੈ। ਇਸ਼ ਤੋਂ ਇਲਾਵਾ ਕੰਪਿਊਟਰ ਸੈਂਟਰ, ਕਮੇਟੀ ਰੂਮ, ਮਾਡਰਨ ਕੰਟੀਨ, ਡਾਈਨਿੰਗ ਹਾਲ, ਪ੍ਰਿੰਸੀਪਲ ਲਾਜ, ਸਰਵੈਂਟ ਕੁਆਰਟਰਜ਼, ਸਰਵਿਸ ਸਟੇਸ਼ਨ, ਵਿਸ਼ਾਲ ਸ਼ੈੱਡ, ਪਾਰਕਿੰਗ ਹਾਤਾ ਤੇ ਅਦੁੱਤੀ ਮੁੱਖ ਦੁਆਰ ਹੈ। ਤਿੰਨ ਮੰਜ਼ਲੀ ਮੁੱਖ ਇਮਾਰਤ ਮੋਹਰੇ ਅਮਰਦੀਪ ਦਾ ਬੁੱਤ ਸਥਾਪਤ ਕੀਤਾ ਗਿਆ ਹੈ, ਜਿਥੇ ਜੋਤ ਜਗਦੀ ਤੇ ਫੁਹਾਰੇ ਚਲਦੇ ਹਨ।

ਇਸ ਕਾਲਜ ਵਿਖੇ ਸੰਗੀਤ ਦੇ ਪ੍ਰੋਫੈਸਰ ਸ਼ਮਸ਼ਾਦ ਅਲੀ ਹਨ। ਇਹ ਸ੍ਰੀ ਭੈਣੀ ਸਾਹਿਬ ਨੇੜਲੇ ਪਿੰਡ ਰਾਮਪੁਰ ਦੇ ਉਸਤਾਦ ਉਧੋ ਖਾਂ ਸਾਹਿਬ ਤੇ ਉਸਤਾਦ ਰਹੀਮ ਬਖਸ਼ ਦੇ ਘਰਾਣੇ ਵਿਚੋਂ ਹਨ। ਰਾਮਪੁਰ ਦੇ ਇਨ੍ਹਾਂ ਦੋਹਾਂ ਉਸਤਾਦਾਂ ਪਾਸੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਬਚਪਨ ਵਿਚ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ ਹੈ।

ਮੁਕੰਦਪੁਰ ਦੇ ਇਸ ਅਮਰਦੀਪ ਸਿੰਘ ਸ਼ੇਰਗਿੱਲ ਮੈਮੋਰੀਅਲ ਕਾਲਜ ਵਿਖੇ ਚਰਨ ਪਾਉਣ ਤੇ ਆਸ਼ੀਰਵਾਦ ਦੇਣ ਮਗਰੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਿੰਡ ਲਲਤੋਂ ਕਲਾ ਚਲੇ ਗਏ। ਇਸ ਪਿੰਡ ਵਿਚ ਹੋ ਰਹੇ ੨੭ਵੇਂ ਖੇਡ ਮੇਲੇ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਇਥੇ ਸ੍ਰੀ ਸਤਿਗੁਰੂ ਜੀ ਨੇ ੪ ਘੰਟੇ ਲਗਾਤਾਰ ਸਾਰੀਆਂ ਖੇਡਾਂ ਦੇ ਫਾਈਨਲ ਮੈਚਾਂ ਦਾ ਆਨੰਦ ਮਾਣਿਆ ਤੇ ਜੇਤੂ ਟੀਮਾਂ ਦੇ ਨਾਲ ਨਾਲ ਸਿੱਖੀ 'ਚ ਸਾਬਤ-ਸੂਰਤ ਖਿਡਾਰੀਆਂ ਨੂੰ ਦੇਸੀ ਘਿਓ ਦੇ ਪੀਪਿਆਂ ਦੇ ਨਾਲ ਪੰਜ-ਪੰਜ ਕਿਲੋ ਬਦਾਮਾਂ ਦੀ ਬਖਸ਼ਿਸ਼ ਕਰ ਸਨਮਾਨਿਤ ਕੀਤਾ।

—ਸੁਰਿੰਦਰ ਕੌਰ ਖਰਲ

## ਮਾਲੇਰਕੋਟਲਾ ਕਵਿਤਾ ਉਤਸਵ ਪ੍ਰਵਾਸੀ ਤੇ ਪਾਕਿਸਤਾਨੀ ਪੰਜਾਬੀ ਕਵੀਆਂ ਨੂੰ ਸੱਦਣ ਦਾ ਫੈਸਲਾ

ਮਾਲੇਰਕੋਟਲਾ, ੧੩ ਜਨਵਰੀ--ਪੰਜਾਬੀ ਮਾਤ ਭਾਸ਼ਾ ਦੇ ਸੱਚੇ ਸੁੱਚੇ ਮੁਦੱਈ ਨਾਮਧਾਰੀ ਦਰਬਾਰ ਦੇ ਮੁੱਖੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਪੋਲੋ ਹਸਪਤਾਲ ਦਿੱਲੀ ਤੋਂ ਤਸੱਲੀਬਖਸ਼ ਇਲਾਜ ਉੱਤੇ ਪੰਜਾਬੀ ਲੇਖਕਾਂ ਨੇ ਤਸੱਲੀ ਦਾ ਪ੍ਰਗਟਾਵਾ ਕੀਤਾ ਹੈ ਅਤੇ ਉਹਨਾਂ ਦੇ ਛੇਤੀ ਸਿਹਤਲਾਭ ਲਈ ਉਹਨਾਂ ਨੂੰ ਸ਼ੁਭ ਕਾਮਨਾਵਾਂ ਭੇਜੀਆਂ ਹਨ। ਇਹ ਪ੍ਰਗਟਾਵਾ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੀ ਕੁੱਲ-ਹਿੰਦ ਕਵਿਤਾ ਉਤਸਵ ਦੀ ਤਿਆਰੀ ਕਮੇਟੀ ਦੀ ਮੀਟਿੰਗ ਵਿਚ ਪਾਸ ਮਤੇ ਪ੍ਰੈਸ ਦੇ ਨਾਂ ਰਲੀਜ਼ ਕਰਦਿਆਂ ਉਕਤ ਸਭਾ ਦੇ ਜਨਰਲ ਸਕੱਤਰ ਡਾ. ਐੱਸ. ਤਰਸੇਮ ਨੇ ਕੀਤਾ। ਇਹ ਮੀਟਿੰਗ ਇਥੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਮੀਤ ਪ੍ਰਧਾਨ ਤੇ ਪ੍ਰਸਿੱਧ ਕਹਾਣੀਕਾਰ ਸੁਖਜੀਤ ਦੀ ਪ੍ਰਧਾਨਗੀ ਹੇਠ ਹੋਈ! ਜਿਸ ਵਿਚ ਕਵਿਤਾ ਉਤਸਵ ਦੇ ਕੋ-ਕਨਵੀਨਰ ਸ਼ਾਇਰ ਦਰਸ਼ਨ ਬੁੱਟਰ, ਡਾ. ਪ੍ਰੀਤਮ ਸੈਨੀ, ਸੀ. ਮਾਰਕੰਡਾ, ਚਰਨ ਕੌਸ਼ਲ, ਕਰਤਾਰ ਸਿੰਘ ਪੰਛੀ, ਨਾਜ਼ ਭਾਰਤੀ, ਡਾ. ਅਸਲਮ ਹਬੀਬ ਅਤੇ ਮੁਸ਼ਤਾਕ ਵਾਰਸੀ ਨੇ ਸ਼ਿਰਕਤ ਕੀਤੀ। ਮੀਟਿੰਗ ਵਿਚ ਕਵਿਤਾ ਉਤਸਵ ਲਈ ਸੁਆਗਤੀ ਕਮੇਟੀ ਦੇ ਗਠਨ ਦੇ ਮਾਮਲੇ 'ਤੇ ਵਿਚਾਰ ਹੋਇਆ ਤੇ ਇਹ ਵੀ ਫੈਸਲਾ ਹੋਇਆ ਕਿ ਇਸ ਕਵਿਤਾ ਉਤਸਵ ਨੂੰ ਵਿਸ਼ਵ ਪੱਧਰ ਦਾ ਬਣਾਉਣ ਲਈ ਪੰਜਾਬੀ ਦੇ ਵਿਦੇਸ਼ ਵਸਦੇ ਅਤੇ ਪਾਕਿਸਤਾਨੀ ਪੰਜਾਬੀ ਕਵੀਆਂ ਨੂੰ ਵੀ ਸੱਦਿਆ ਜਾਵੇਗਾ।

## ਮਾਲੇਰਕੋਟਲਾ ਵਿਚ ਸਨਮਾਨ, ਪੁਸਤਕ ਰਲੀਜ਼ ਸਮਾਰੋਹ ਅਤੇ ਕਵੀ ਦਰਬਾਰ

ਮਾਲੇਰਕੋਟਲਾ, ੧੩ ਜਨਵਰੀ—ਮਾਲੇਰਕੋਟਲਾ ਦੀ ਪ੍ਰਸਿੱਧ ਸਾਹਿਤਕ ਤੇ ਸਮਾਜ ਸੇਵੀ ਸੰਸਥਾ ਸੁਦਰਸ਼ਨਾ ਤਰਸੇਮ ਟਰਸਟ ਦੇ ਸਹਿਯੋਗ ਨਾਲ ਪੰਜਾਬੀ ਸਾਹਿਤ ਸਭਾ (ਰਜਿ.) ਮਾਲੇਰਕੋਟਲਾ ਵੱਲੋਂ ੨੧ ਵਾਂ ਵਾਰਸ਼ਿਕ ਸਮਾਗਮ ਏਥੇ ਸਰਕਾਰੀ ਕਾਲਜ ਦੀ ਆਰਟ ਗੈਲਰੀ ਵਿਚ ਆਯੋਜਿਤ ਕੀਤਾ ਗਿਆ। ਸਭਾ ਦੇ ਪ੍ਰਧਾਨ ਕਰਤਾਰ ਸਿੰਘ ਪੰਛੀ ਦੇ ਸੁਆਗਤੀ ਸ਼ਬਦਾਂ ਪਿੱਛੋਂ ਸੁਦਰਸ਼ਨਾ ਤਰਸੇਮ ਟਰਸਟ ਵੱਲੋਂ ਦੂਜਾ ਸੁਦਰਸ਼ਨਾ ਯਾਦਗਾਰੀ ਪੁਰਸਕਾਰ ਪੰਜਾਬੀ ਦੀ ਕਵਿਤਰੀ ਤੇ ਨਾਵਲਕਾਰ ਡਾ. ਕ੍ਰਿਪਾਲ ਕੌਰ ਜ਼ੀਰਾ ਅਤੇ ਪਹਿਲਾ ਪ੍ਰੋ. ਗੁਲਵੰਤ ਸਿੰਘ ਯਾਦਗਾਰੀ ਪੁਰਸਕਾਰ ਸੰਸਕ੍ਰਿਤ ਦੇ ਪ੍ਰਸਿੱਧ ਵਿਦਵਾਨ ਡਾ. ਸੂਤਦੇਵ ਹੰਸ ਨੂੰ ਪ੍ਰਦਾਨ ਕੀਤਾ ਗਿਆ। ਪੁਰਸਕਾਰ ਵਿਚ ੧੧੦੦ ਰੁਪਏ ਦੀ ਰਾਸ਼ੀ, ਸ਼ੋਭਾ ਪੱਤਰ ਤੇ ਸ਼ਾਲ ਸ਼ਾਮਲ ਸਨ। ਇਸ ਮੌਕੇ 'ਤੇ ਪ੍ਰਸਿੱਧ ਗ਼ਜ਼ਲਗੋ ਪ੍ਰੋ. ਸੁਖਦੇਵ ਸਿੰਘ ਗਰੇਵਾਲ ਨੂੰ ਛੇਵਾਂ ਦਾਸ ਰਾਮ ਦੋਸ਼ੀ ਪੁਰਸਕਾਰ, ਡਾ. ਧਰਮ ਚੰਦ ਵਾਤਿਸ਼ ਨੂੰ ਆਲੋਚਨਾ ਪੁਰਸਕਾਰ, ਸ਼ਾਇਰ ਰਾਜ ਦੁਲਾਰ ਨੂੰ ਬਾਲ ਸਾਹਿਤ ਪੁਰਸਕਾਰ ਅਤੇ ਬੀਬੀ ਕਰਮਜੀਤ ਕੌਰ ਨੂੰ ਐਮ. ਏ. ਪੰਜਾਬੀ ਵਿਚੋਂ ਪਹਿਲੇ ਸਥਾਨ ਦੀ ਪ੍ਰਾਪਤੀ ਲਈ ਵਿਸ਼ੇਸ਼ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ 'ਤੇ ਯੁਵਾ ਸ਼ਾਇਰਾ ਤੇ ਆਲੋਚਕ ਨਰਿੰਦਰ ਕੌਰ ਦੀ ਪਲੇਠੀ ਆਲੋਚਨਾ ਪੁਸਤਕ ਐਸ. ਤਰਸੇਮ ਗ਼ਜ਼ਲ ਚੇਤਨਾ ਵੀ ਰਲੀਜ਼ ਕੀਤੀ ਗਈ। ਇਸ ਸਮਾਗਮ ਦੇ ਮੁੱਖ ਮਹਿਮਾਨ ਮਾਲੇਰਕੋਟਲਾ ਦੇ ਪ੍ਰਸਿੱਧ ਸਮਾਜ ਸੇਵੀ ਨਗਰ ਕੌਂਸਲ ਮਾਲੇਰਕੋਟਲਾ ਦੇ ਸਾਬਕਾ ਪ੍ਰਧਾਨ ਸ. ਨਰਿੰਦਰਪਾਲ ਸਿੰਘ ਜੀ ਸਨ ਤੇ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਪ੍ਰਿੰ. ਐਸ. ਐਸ. ਕਾਲੀਆ, ਨਾਵਲਕਾਰ ਜਸਦੇਵ ਸਿੰਘ ਧਾਲੀਵਾਲ, ਅਰਬੀ-ਫਾਰਸੀ ਦੇ ਵਿਦਵਾਨ ਡਾ. ਜੀਨਤ-ਉੱਲਾ-ਜਾਵੇਦ, ਪ੍ਰਸਿੱਧ ਸ਼ਾਇਰ ਅਜਾਇਬ ਚਿੱਤਰਕਾਰ, ਪ੍ਰਸਿੱਧ ਉਰਦੂ ਸ਼ਾਇਰ ਸਰਦਾਰ ਪੰਛੀ, ਸ਼੍ਰੋਮਣੀ ਸੰਸਕ੍ਰਿਤ ਸਾਹਿਤਕਾਰ ਪ੍ਰੋ. ਡੀ. ਡੀ. ਭੱਟੀ, ਹਰਿਆਣੇ ਤੋਂ ਆਏ ਹਾਸ ਵਿਅੰਗ ਲੇਖਕ ਜਗਦੀਸ਼ ਪ੍ਰਸ਼ਾਦ ਕੌਸ਼ਿਕ ਅਤੇ ਭਾਸ਼ਾ ਵਿਭਾਗ ਦੇ ਸਹਾਇਕ ਡਾਇਰੈਕਟਰ ਦਵਿੰਦਰ ਸਿੰਘ ਉਸਾਹਣ ਸ਼ਾਮਲ ਸਨ। ਇਸ ਸਮਾਗਮ ਦੇ ਅੰਤ ਉੱਤੇ ਕਵੀ ਦਰਬਾਰ ਵੀ ਹੋਇਆ ਜਿਸ ਵਿਚ ਤੀਹ ਤੋਂ ਵੱਧ ਉਰਦੂ ਤੇ ਪੰਜਾਬੀ ਸ਼ਾਇਰਾਂ ਨੇ ਆਪਣਾ ਕਲਾਮ ਪੇਸ਼ ਕੀਤਾ। ਮੰਚ ਸੰਚਾਲਨ ਸਭਾ ਦੇ ਜਨਰਲ ਸਕੱਤਰ ਨਾਜ਼ ਭਾਰਤੀ ਨੇ ਬਾਖੂਬੀ ਨਿਭਾਇਆ।

## ਉਦਾਸੀ-ਹਾਸ਼ਮੀ-ਰਵੀ ਸੱਭਿਆਚਾਰਕ ਮੇਲੇ ਦੀਆਂ ਧੁੰਮਾ

ਮਾਲੇਰਕੋਟਲਾ, ੧੩ ਜਨਵਰੀ—ਇਥੋਂ ਚੌਦਾਂ ਕਿਲੋਮੀਟਰ ਦੂਰ ਪਿੰਡ ਕੰਗਣਵਾਲ ਵਿਖੇ ਨਵਚੇਤਨਾ ਕਲਾ ਮੰਚ, ਕੰਗਣਵਾਲ ਵੱਲੋਂ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੇ ਸਹਿਯੋਗ ਨਾਲ ਉਦਾਸੀ-ਹਾਸ਼ਮੀ-ਰਵੀ ਸੱਭਿਆਚਾਰਕ ਮੇਲਾ ਆਯੋਜਿਤ ਕੀਤਾ ਗਿਆ, ਜੋ ਕੜਾਕੇ ਦੀ ਠੰਡ ਦੇ ਬਾਵਜੂਦ ਦੁਪਹਿਰ ਇਕ ਵਜੇ ਤੋਂ ਸ਼ਾਮ ਪੰਜ ਵਜੇ ਤੱਕ ਚਲਦਾ ਰਿਹਾ। ਇਸ ਮੇਲੇ ਵਿਚ ਪੰਜਾਬ ਦੇ ਖੇਡ ਮੰਤਰੀ ਜਨਾਬ ਨੁਸਰਤ ਅਲੀ ਖਾਨ ਬਤੌਰ ਮੁੱਖ ਮਹਿਮਾਨ ਸ਼ਾਮਲ ਹੋਏ। ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਪ੍ਰਸਿੱਧ ਨਾਵਲਕਾਰ ਸ. ਜਸਦੇਵ ਸਿੰਘ ਧਾਲੀਵਾਲ, ਰਿਟਾਇਰਡ ਏ. ਡੀ. ਸੀ. ਕੇਂਦਰੀ ਪੰਜਾਬੀ ਲੇਖਕ ਸਭਾ ਦੇ ਜਨਰਲ ਸਕੱਤਰ ਡਾ. ਐਸ. ਤਰਸੇਮ, ਮਾਰਕੀਟ ਕਮੇਟੀ, ਅਹਿਮਦਗੜ੍ਹ ਦੇ ਚੇਅਰਮੈਨ ਸ. ਨਿਰਮਲ ਸਿੰਘ 'ਬੌੜਹਾਈ ਕਲਾਂ' ਮਾਸਟਰ ਨਾਜ਼ਰ ਸਿੰਘ, ਪ੍ਰੋ. ਤਰਸੇਮ ਰਾਣਾ, ਮੰਚ ਦੇ ਪ੍ਰਧਾਨ ਜਨਾਬ ਹਨੀਫ ਅਨਸਾਰੀ, ਮੰਚ ਦੇ ਜਨਰਲ ਸਕੱਤਰ ਸੁਰੇਸ਼ ਜੋਸ਼ੀ, ਮੈਂਬਰ ਪੰਚਾਇਤ ਚਰਨਜੀਤ ਕੌਰ, ਪ੍ਰੀਤਮ ਕੌਰ ਅਤੇ ਪ੍ਰੀਤਮ ਸਿੰਘ ਸਸ਼ੋਭਿਤ ਸਨ। ਇਸ ਸੱਭਿਆਚਾਰਕ ਮੇਲੇ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਪੇਸ਼ ਕੀਤੇ ਗਏ ਗੀਤ, ਕੋਰੀਓਗ੍ਰਾਫੀ, ਭੰਗੜਾ ਅਤੇ ਤਿੰਨ ਨਾਟਕ ਸੱਚਮੁੱਚ

ਪੰਜਾਬੀ ਸਭਿਆਚਾਰ ਅਤੇ ਸਾਫ ਸੁਥਰੀ ਗਾਇਕੀ ਦਾ ਉੱਤਮ ਨਮੂਨਾ ਸਨ। ਜਿਥੇ ਨਿਰਮਲ ਕੌਰ, ਜਸਵੰਤ ਧਾਲੀਵਾਲ, ਜਗਪਾਲ ਜੁੱਗਾ, ਜੱਗਾ ਸਿੰਘ, ਅਵਤਾਰ ਤਾਰੀ ਅਤੇ ਦਸਮੇਸ਼ ਕੌਰ ਨੇ ਅਗਾਂਹਵਧੂ ਗੀਤ ਗਾ ਕੇ ਮਾਹੌਲ ਨੂੰ ਬੰਨ੍ਹੀ ਰੱਖਿਆ, ਉਥੇ ਹਰਜੀਤ ਵੈਦ ਦੀ ਨਿਰਦੇਸ਼ਨਾ ਹੇਠ ਰੋਸ਼ਨੀ ਕਲਾ ਮੰਚ, ਰਾੜਾ ਸਾਹਿਬ ਵੱਲੋਂ ਪ੍ਰਸਿੱਧ ਨਾਟਕਕਾਰ ਪ੍ਰੋ. ਅਜਮੇਰ ਸਿੰਘ ਔਲਖ ਦੇ ਨਾਟਕ 'ਝਨਾ ਦੇ ਪਾਣੀ', ਬਲਦੇਵ ਸਿੰਘ ਸੜਕਨਾਮਾ ਦੇ ਹਾਸ ਭਰਪੂਰਨਾਟਕ 'ਪੰਡਤ ਬਲਾਕੀ ਰਾਮ', ਨਿਰਮਲ ਕੌਰ ਦੀ ਕੋਰਿਓਗ੍ਰਾਫੀ 'ਧੀ ਦੀ ਪੁਕਾਰ' ਅਤੇ ਰੂਹ ਪੰਜਾਬ ਦੀ ਕਲਚਰ ਸੁਸਾਇਟੀ ਅਹਿਮਦਗੜ੍ਹ ਦੇ ਭੰਗੜੇ ਨੇ ਦੋ ਹਜ਼ਾਰ ਤੋਂ ਵੱਧ ਦਰਸ਼ਕਾਂ (ਜਿਨ੍ਹਾਂ ਵਿੱਚ ਘੱਟੋ ਘੱਟ ਤਿੰਨ ਸੌ ਇਸਤਰੀਆਂ ਵੀ ਸ਼ਾਮਲ ਸਨ) ਨੂੰ ਚਾਰ ਘੰਟੇ ਤੱਕ ਕੀਲੀ ਰੱਖਿਆ। ਮੁੱਖ ਮਹਿਮਾਨ ਜਨਾਬ ਨੁਸਰਤ ਅਲੀ ਖ਼ਾਨ, ਖੇਡ ਮੰਤਰੀ ਪੰਜਾਬ ਨੇ ਕਿਹਾ ਕਿ ਅਜਿਹੇ ਉੱਚ ਕੋਟੀ ਦੇ ਸੱਭਿਆਚਾਰਕ ਪ੍ਰੋਗਰਾਮ ਹੁੰਦੇ ਰਹਿਣੇ ਚਾਹੀਦੇ ਹਨ ਤਾਂ ਜੋ ਲੋਕ ਪ੍ਰਾਈਵੇਟ ਚੈਨਲਾਂ ਦੇ ਅਸ਼ਲੀਲ ਕਿਸਮ ਦੇ ਪ੍ਰੋਗਰਾਮਾਂ ਨੂੰ ਨਫ਼ਰਤ ਕਰਨ ਲੱਗ ਪੈਣ। ਉਹਨਾਂ ਨੇ ਨਵਚੇਤਨਾ ਕਲਾ ਮੰਚ ਵਲੋਂ ਚਲਾਈ ਜਾ ਰਹੀ ਲਾਇਬਰੇਰੀ ਦਾ ਉਦਘਾਟਨ ਵੀ ਕੀਤਾ ਅਤੇ ਮੰਚ ਨੂੰ ੨੧੦੦੦/- ਰੁਪਏ ਅਤੇ ਰਮਦਾਸੀਆਂ ਦੀ ਧਰਮਸ਼ਾਲਾ ਨੂੰ ੧੫੦੦੦/- ਰੁਪਏ ਦੇਣ ਦਾ ਐਲਾਨ ਵੀ ਕੀਤਾ। ਇਸ ਮੌਕੇ 'ਤੇ ਪ੍ਰਸਿੱਧ ਨਾਵਲਕਾਰ ਜਸਦੇਵ ਸਿੰਘ ਧਾਲੀਵਾਲ, ਮਾਰਕੀਟ ਕਮੇਟੀ ਦੇ ਚੇਅਰਮੈਨ ਸ. ਨਿਰਮਲ ਸਿੰਘ ਅਤੇ ਪ੍ਰਸਿੱਧ ਸਮਾਜ ਸੇਵੀ ਜਨਾਬ ਨਵਾਜਿਸ ਅਲੀ ਖ਼ਾਨ ਨੂੰ ਸਨਮਾਨਿਤ ਵੀ ਕੀਤਾ ਗਿਆ।

**—ਡਾ. ਐਸ. ਤਰਸੇਮ**
*ਜਨਰਲ ਸਕੱਤਰ, ਕੇਂਦਰੀ ਪੰਜਾਬੀ ਲੇਖਕ ਸਭਾ*

## ਪੰਜਾਬ ਦੇ ਸਾਰੇ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਲਾਜ਼ਮੀ ਕਰਾਰ

ਬੰਠਿਡਾ, 11 ਜਨਵਰੀ—"ਪੰਜਾਬ ਸਰਕਾਰ ਨੇ ਪਹਿਲੀ ਅਪਰੈਲ ਤੋਂ ਕਾਨਵੈਂਟ ਸਕੂਲਾਂ ਵਿਚ ਪੰਜਾਬੀ ਭਾਸ਼ਾ ਦੀ ਪੜ੍ਹਾਈ ਨੂੰ ਲਾਜ਼ਮੀ ਕਰਾਰ ਦੇ ਕੇ ਇਸ ਨੂੰ ਸਖਤੀ ਨਾਲ ਲਾਗੂ ਕਰਨ ਦੀਆਂ ਹਦਾਇਤਾਂ ਕਰ ਦਿੱਤੀਆਂ ਹਨ। ਇਨ੍ਹਾਂ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਵਿਸ਼ੇ ਦੀ ਪੜ੍ਹਾਈ ਦੇ ਮਾਮਲੇ 'ਚ ਕੋਤਾਹੀ ਕਰਨ ਬਦਲੇ ਪੰਜਾਬ ਸਰਕਾਰ ਸਖਤ ਸਜ਼ਾਵਾਂ ਦੇਵੇਗੀ ਤੇ ਇਸ ਮਾਮਲੇ ਵਿਚ ਕਿਸੇ ਵੀ ਸਕੂਲ ਨਾਲ ਕੋਈ ਲਿਹਾਜ਼ ਨਹੀਂ ਕੀਤਾ ਜਾਵੇਗਾ।" ਇਹ ਜਾਣਕਾਰੀ ਅੱਜ ਇਥੇ ਸਿੱਖਿਆ ਮੰਤਰੀ ਜਥੇਦਾਰ ਤੋਤਾ ਸਿੰਘ ਨੇ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਦਿੱਤੀ। ਉਨ੍ਹਾਂ ਕਿਹਾ ਕਿ ਮਾਂ ਬੋਲੀ ਦੇ ਵਿਕਾਸ ਲਈ ਇਸ ਫੈਸਲੇ ਨੂੰ ਲਾਗੂ ਕਰਨ ਲਈ ਪੰਜਾਬ ਸਰਕਾਰ ਕੋਈ ਢਿੱਲ ਨਹੀਂ ਵਰਤੇਗੀ। ਉਨ੍ਹਾਂ ਕਿਹਾ ਕਿ ਇਕ ਅਪਰੈਲ ਤੋਂ ਸੀ.ਬੀ.ਐਸ.ਸੀ. ਸੈਂਟਰਲ ਬੋਰਡ ਅਤੇ ਪੰਜਾਬ ਸਕੂਲ ਸਿੱਖਿਆ ਬੋਰਡ ਨਾਲ ਸਬੰਧਿਤ ਤੇ ਮਾਨਤਾ ਪ੍ਰਾਪਤ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਵਿਸ਼ੇ ਦੀ ਪੜ੍ਹਾਈ ਲਾਜ਼ਮੀ ਕਰ ਦਿੱਤੀ ਹੈ। ਉਨ੍ਹਾਂ ਕਿਹਾ ਕਿ ਜੇ ਕੋਈ ਸਿੱਖਿਆ ਬੋਰਡ ਨਾਲ ਸਬੰਧਿਤ ਸਕੂਲ ਇਸ ਫੈਸਲੇ ਨੂੰ ਲਾਗੂ ਕਰਨ 'ਚ ਕੋਤਾਹੀ ਕਰੇਗਾ, ਉਸ ਸਕੂਲ ਦੀ ਮਾਨਤਾ ਰੱਦ ਕਰ ਦਿੱਤੀ ਜਾਵੇਗੀ। ਉਨ੍ਹਾਂ ਕਿਹਾ ਕਿ ਪੰਜਾਬੀ ਵਿਸ਼ਾ ਮਾਂ-ਬੋਲੀ ਹੋਣ ਦੇ ਨਾਤੇ, ਹਿੰਦੀ ਰਾਸ਼ਟਰੀ ਭਾਸ਼ਾ ਹੋਣ ਅਤੇ ਅੰਗਰੇਜ਼ੀ ਵਿਸ਼ਵ ਭਾਸ਼ਾ ਹੋਣ ਕਰਕੇ ਇਨ੍ਹਾਂ ਦੀ ਪੜ੍ਹਾਈ ਲਾਜ਼ਮੀ ਹੋਣੀ ਚਾਹੀਦੀ ਹੈ। ਉਨ੍ਹਾਂ ਇਹ ਵੀ ਕਿਹਾ ਕਿ ਪੰਜਾਬ ਸਰਕਾਰ ਵਲੋਂ ਜੋ ਹਾਲ ਹੀ ਵਿਚ ੧੪੦੪ ਸਕੂਲ ਅਪਗਰੇਡ ਕੀਤੇ ਗਏ ਹਨ ਉਨ੍ਹਾਂ ਵਿਚ ਇਸੇ ਸੈਸ਼ਨ ਤੋਂ ਪੜ੍ਹਾਈ ਸ਼ੁਰੂ ਕਰ ਦਿੱਤੀ ਜਾਵੇਗੀ ਤੇ ਇਨ੍ਹਾਂ ਸਕੂਲਾਂ ਵਿਚ ਵਿਦਿਆਰਥੀਆਂ ਦੀ ਗਿਣਤੀ ਦੇ ਮਾਮਲੇ 'ਚ ਕੋਈ ਢਿੱਲ ਨਹੀਂ ਵਰਤੀ ਜਾਵੇਗੀ। ਉਨ੍ਹਾਂ ਕਿਹਾ ਕਿ ਮਿਡਲ ਸਕੂਲਾਂ ਲਈ ੧੫੦, ਹਾਈ ਸਕੂਲ ਲਈ ੨੦੦ ਅਤੇ ਜਮ੍ਹਾਂ-ਦੋ ਦੇ ਸਕੂਲਾਂ ਲਈ ੨੫੦ ਵਿਦਿਆਰਥੀਆਂ ਦੀ ਘੱਟੋ-ਘੱਟ ਗਿਣਤੀ ਨਿਸਚਿਤ ਕੀਤੀ ਗਈ ਹੈ।

ਉਨ੍ਹਾਂ ਕਿਹਾ ਕਿ ਇਨ੍ਹਾਂ ਸਕੂਲਾਂ ਲਈ ਸੈਂਕਸ਼ਨ ਅਸਾਮੀਆਂ ਲਈ ਬਜਟ ਦੀ ਪ੍ਰਵਾਨਗੀ ਹੋ ਚੁੱਕੀ ਹੈ ਤੇ ਇਨ੍ਹਾਂ ਲਈ ੭੨੦੦ ਪੋਸਟਾਂ ਮਨਜ਼ੂਰ ਕੀਤੀਆਂ ਗਈਆਂ ਹਨ। ਇਨ੍ਹਾਂ ਅਸਾਮੀਆਂ ਦੀ ਪ੍ਰਵਾਨਗੀ ਉਪਰੰਤ ਸਰਕਾਰ ਉਪਰ ਕਰੀਬ ੭੩ ਕਰੋੜ ਰੁਪਏ ਦਾ ਭਾਰ ਪਵੇਗਾ। ਉਨ੍ਹਾਂ ਕਿਹਾ ਕਿ ਨਵੇਂ ਅਪਗਰੇਡ ਕੀਤੇ ਸਕੂਲਾਂ ਦਾ ਰਸਮੀ ਕੰਮ ੩੧ ਮਾਰਚ ਤੱਕ ਮੁਕੰਮਲ ਕਰ ਲਿਆ ਜਾਵੇਗਾ ਤੇ ਪਹਿਲੀ ਅਪਰੈਲ ਤੋਂ ਪੜ੍ਹਾਈ ਚਾਲੂ ਕਰ ਦਿੱਤੀ ਜਾਵੇਗੀ। ਉਨ੍ਹਾਂ ਪੁੱਛੇ ਇਕ ਸੁਆਲ ਦੇ ਜੁਆਬ ਵਿਚ ਕਿਹਾ ਕਿ ਇਸੇ ਸਮੇਂ ਸਕੂਲਾਂ ਵਿਚ ਪੜ੍ਹਾਈ ਜ਼ੋਰਾਂ 'ਤੇ ਹੈ ਤੇ ਲਾਜ਼ਮੀ ਵਿਸ਼ਿਆਂ ਦੇ ਅਧਿਆਪਕਾਂ ਦੀ ਮਰਦਮਸ਼ੁਮਾਰੀ ਵਿਚ ਡਿਊਟੀ ਨਹੀਂ ਲਾਈ ਜਾਵੇਗੀ।

*(ਟ੍ਰਿਬਿਊਨ ੧੨ ਜਨਵਰੀ ੨੦੦੧)*

## ਅਮਰ ਜਿਓਤੀ ਨਾਲ ਰੂ-ਬ-ਰੂ

ਜਲੰਧਰ—ਅਮਰ ਜਿਓਤੀ ਦੀ ਇਸ ਵਾਰ ਦੀ ਪੰਜਾਬ ਫੇਰੀ ਦੌਰਾਨ 'ਨਵਾ ਜ਼ਮਾਨਾ' ਦੇ ਦਫ਼ਤਰ 'ਚ ਉਹਨਾਂ ਨਾਲ ਇੱਕ ਮਿਲਣੀ ਦਾ ਆਯੋਜਨ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ੍ਰੀ ਜਗਦੀਸ਼ ਸਿੰਘ ਵਰਿਆਮ ਤੇ 'ਨਵਾਂ ਜ਼ਮਾਨਾ' ਦੇ ਮੁੱਖ ਸੰਪਾਦਕ ਕਾਮਰੇਡ ਜਗਜੀਤ ਸਿੰਘ ਆਨੰਦ ਨੇ ਕੀਤੀ। ਸਭ ਤੋਂ ਪਹਿਲਾਂ ਕਾਮਰੇਡ ਆਨੰਦ ਨੇ ਅਮਰ ਜਿਓਤੀ ਨੂੰ 'ਨਵਾਂ ਜ਼ਮਾਨਾ' ਦੇ ਦਫ਼ਤਰ 'ਚ ਆਉਣ 'ਤੇ ਜੀ ਆਇਆਂ ਕਿਹਾ ਤੇ ਉਸ ਦੀ ਸੰਖੇਪ ਜਾਣ-ਪਛਾਣ ਕਰਾਈ। ਉਨ੍ਹਾਂ ਨੇ ਵਿਸ਼ੇਸ਼ ਤੌਰ 'ਤੇ ਅਮਰ ਜਿਓਤੀ ਦੀਆਂ ਸਰਗਰਮੀਆਂ ਤੇ ਯੌਰਪ ਦੇ ਲੇਖਕਾਂ 'ਚ ਉਸ ਦੇ ਮੇਲ-ਮਿਲਾਪ ਨੂੰ ਉਭਾਰਿਆ। ਸ੍ਰੀਮਤੀ

ਉਰਮਿਲਾ ਆਨੰਦ ਨੇ ਆਪਣੇ ਹਾਲੈਂਡ ਦੌਰੇ ਦੌਰਾਨ ਅਮਰ ਜਿਓਤੀ ਨਾਲ ਬਿਤਾਏ ਕੁਝ ਪਲਾਂ ਦਾ ਜ਼ਿਕਰ ਬੜੇ ਹੀ ਭਾਵੁਕ ਅੰਦਾਜ਼ ਵਿੱਚ ਕੀਤਾ।

ਫਿਰ ਅਮਰ ਜਿਓਤੀ ਨੇ ਹਾਲੈਂਡ 'ਚ ਆਪਣੇ ਲੇਖਨ-ਕਾਰਜ ਦਾ ਜ਼ਿਕਰ ਕਰਦਿਆਂ ਨਾਲ ਹੀ ਉੱਥੇ ਆਪਣੀਆਂ ਸਰਗਰਮੀਆਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਉਹ ਉੱਥੇ ਦੇ ਡੱਚ ਲੇਖਕਾਂ ਨਾਲ ਮਿਲ ਕੇ ਸਰਗਰਮੀ ਕਰਦੇ ਹਨ ਤੇ ਉੱਥੇ ਪੰਜਾਬੀ 'ਚ ਰੇਡੀਓ ਵੀ ਚਲਾਉਂਦੇ ਹਨ। ਉਨ੍ਹਾਂ ਹਾਲੈਂਡ ਦੀ ਸਮਾਜਿਕ, ਸਭਿਆਚਾਰਕ ਜ਼ਿੰਦਗੀ ਬਾਰੇ ਵੀ ਜਾਣਕਾਰੀ ਦਿੱਤੀ। ਉਨ੍ਹਾਂ ਇਸ ਗੱਲ ਉੱਪਰ ਇਤਰਾਜ਼ ਕੀਤਾ ਕਿ ਆਲੋਚਕ ਲੇਖਕਾਵਾਂ ਦੀਆਂ ਉਹਨਾਂ ਟੂਕਾਂ ਨੂੰ ਢੂੰਡ-ਢੂੰਡ ਕੇ ਆਪਣੀਆਂ ਫਾਰਮੂਲੇਸ਼ਨ ਢੁਕਾਉਣ ਦੀ ਕੋਸ਼ਿਸ਼ ਕਰਦੇ ਹਨ ਜਿਹੜੀਆਂ ਟੂਕਾਂ ਨਾਰੀਵਾਦ ਨਾਲ ਜੁੜੀਆਂ ਹੋਈਆਂ ਹੋਣ। ਲੇਖਕਾਵਾਂ ਨੂੰ ਇੱਕ ਲੇਖਕ ਵਜੋਂ ਘੱਟ ਤੇ ਇੱਕ ਔਰਤ ਵਜੋਂ ਜ਼ਿਆਦਾ ਉਭਾਰਿਆ ਜਾਂਦਾ ਹੈ। ਭਾਵੇਂ ਉਨ੍ਹਾਂ ਨੇ ਇਹ ਮੰਨਿਆ ਕਿ ਔਰਤ ਉਪਰ ਜਬਰ ਹੋ ਰਿਹਾ ਹੈ ਤੇ ਇਸ ਪ੍ਰਤੀ ਪ੍ਰਤਿਕਿਰਿਆ ਹੋਣੀ ਲਾਜ਼ਮੀ ਹੀ ਹੈ।

ਡਾ: ਹਰਜਿੰਦਰ ਸਿੰਘ ਅਟਵਾਲ, ਦੇਸ ਰਾਜ ਕਾਲੀ, ਤਸਕੀਨ, ਸਤਨਾਮ ਚਾਨਾ, ਵਰਿਆਮ ਜੀ, ਉਮਿੰਦਰ ਜੌਹਲ, ਅਵਤਾਰ ਉੱਪਲ, ਡਾ: ਰਜਨੀਸ਼ ਬਹਾਦਰ ਸਿੰਘ ਨੇ ਉਨ੍ਹਾਂ ਨੂੰ ਵੱਖ-ਵੱਖ ਸਵਾਲ ਪੁੱਛੇ, ਜਿਨ੍ਹਾਂ ਦੇ ਉੱਤਰ ਉਹਨਾਂ ਬੜੇ ਬੇਬਾਕ ਢੰਗ ਨਾਲ ਦਿੱਤੇ। ਫਿਰ ਉਨ੍ਹਾਂ ਨੇ ਆਪਣੀਆਂ ਪੰਜ ਕਵਿਤਾਵਾਂ ਪੜ੍ਹੀਆਂ।

ਇਸ ਸਮਾਗਮ 'ਚ ਡਾ ਡੀ. ਬੀ. ਰਾਏ, ਡਾ. ਵੀ. ਕੇ. ਤਿਵਾੜੀ, ਉਰਮਿਲਾ ਆਨੰਦ, ਰਜਿੰਦਰ ਬਿਮਲ, ਮੱਖਣ ਮਾਨ, ਡਾ: ਜਸਪਾਲ ਸਿੰਘ, ਤਸਕੀਨ, ਬਿੰਦਰ ਬਸਰਾ, ਬਲਬੀਰ ਪਰਵਾਨਾ ਆਦਿ ਸ਼ਾਮਲ ਹੋਏ। ਪਟਿਆਲੇ ਤੋਂ ਸ਼ਾਇਰਾ ਕੰਵਲ ਸੰਧੂ ਨੇ ਇਸ 'ਚ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ।

## ਦਰਸ਼ਨ ਗਿੱਲ, ਸਾਧੂ ਬਿਨਿੰਗ ਤੇ ਸਾਰਾ ਨਾਲ ਰੂ-ਬ-ਰੂ

ਜਲੰਧਰ—ਬੀਤੇ ਦਿਨੀਂ ਕਨੇਡਾ ਤੋਂ ਆਏ ਹੋਏ ਪ੍ਰਮੁੱਖ ਸਾਹਿਤਕਾਰਾਂ ਨਾਲ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਪੰਜਾਬੀ ਭਾਸ਼ਾ ਅਕਾਦਮੀ ਦੇ ਉਦਮ ਨਾਲ ਇੱਕ ਰੂ-ਬ-ਰੂ ਦਾ ਆਯੋਜਨ ਕੀਤਾ ਗਿਆ। ਇਹ ਪ੍ਰਵਾਸੀ ਸਾਹਿਤਕਾਰ ਦਰਸ਼ਨ ਗਿੱਲ, ਸਾਧੂ ਬਿਨਿੰਗ ਅਤੇ ਅਮਨਪਾਲ ਸਾਰਾ ਸਨ, ਜਿਨ੍ਹਾਂ ਨੇ ਪੰਜਾਬੀ ਲੇਖਕਾਂ ਅਤੇ ਸਾਹਿਤ ਪ੍ਰੇਮੀਆਂ ਦੇ ਭਰਵੇਂ ਇਕੱਠ ਵਿੱਚ ਆਪਣੇ ਵਿਚਾਰ ਪੇਸ਼ ਕੀਤੇ ਅਤੇ ਸਵਾਲ ਸਾਂਝੇ ਕੀਤੇ। ਦਰਸ਼ਨ ਗਿੱਲ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਉਸ ਨੇ ਆਪਣੇ ਸਾਹਿਤਕ ਜੀਵਨ ਦੇ ਮੁੱਢਲੇ ਦਿਨ ਜਲੰਧਰ ਵਿੱਚ 'ਨਵਾਂ ਜ਼ਮਾਨਾ' ਵਿੱਚ ਕੰਮ ਕਰਦਿਆਂ ਗੁਜ਼ਾਰੇ ਤੇ ਪ੍ਰਮੁੱਖ ਰੂਸੀ ਨਾਵਲ 'ਜਮੀਲਾ' ਵੀ ਇੱਥੇ ਰਹਿਕੇ ਹੀ ਪੰਜਾਬੀ ਵਿੱਚ ਅਨੁਵਾਦ ਕੀਤਾ। ਇਸ ਪਿੱਛੋਂ ਸਰਕਾਰੀ ਕਾਲਜ ਲੁਧਿਆਣਾ ਅਤੇ ਬਠਿੰਡਾ ਵਿੱਚ ਅੰਗਰੇਜ਼ੀ ਅਧਿਆਪਨ ਦਾ ਕਾਰਜ ਵੀ ਕੀਤਾ ਤੇ ਫਿਰ ਉਹ ਕਨੇਡਾ ਜਾ ਵੜਿਆ ਤੇ ਉੱਥੇ ਉਪਜੀਵਕਾ ਕਮਾਉਣ ਦੇ ਨਾਲ-ਨਾਲ ਕਵਿਤਾ ਰਚਣੀ ਜਾਰੀ ਰੱਖੀ। ਉਨ੍ਹਾਂ ਦੀ ਤਾਜ਼ਾ ਕਾਵਿ ਪੁਸਤਕ 'ਪੌਣਾਂ ਦੇ ਰੰਗ' ਵੀ ਰਿਲੀਜ਼ ਕੀਤੀ ਗਈ। ਸਾਧੂ ਬਿਨਿੰਗ ਨੇ ਦੱਸਿਆ ਕਿ ਉਹ ਕਨੇਡਾ ਜਾ ਕੇ ਬਹੁਤ ਦੇਰ ਤੱਕ ਆਪਣੇ ਆਪ ਨੂੰ ਵਤਨੋਂ ਦੂਰ ਸਮਝਦਾ ਰਿਹਾ ਅਤੇ ਵਾਪਸ ਚਲੇ ਜਾਣ ਬਾਰੇ ਸੋਚਦਾ ਰਿਹਾ, ਪ੍ਰੰਤੂ ਬਾਅਦ ਵਿੱਚ ਉਨ੍ਹਾ ਨੇ ਅਹਿਸਾਸ ਕੀਤਾ ਕਿ ਕਨੇਡਾ ਹੀ ਉਨ੍ਹਾਂ ਦਾ ਦੇਸ਼ ਹੈ, ਇਸ ਹੀ ਪ੍ਰਕਿਰਿਆ ਦਾ ਹਿੱਸਾ ਸੀ ਕਿ ਉਨ੍ਹਾਂ ਨੇ ਪਹਿਲਾਂ ਸੁਰਿੰਦਰ ਧੰਜਲ ਨਾਲ ਮਿਲ ਕੇ 'ਵਤਨੋਂ ਦੂਰ' ਅਤੇ ਫਿਰ 'ਵਤਨ' ਪਰਚੇ ਛਾਪਣੇ ਸ਼ੁਰੂ ਕੀਤੇ ਸਨ।

ਉਹ ਨਸਲਵਾਦ ਵਿਰੁੱਧ ਵੀ ਲੜੇ। ਉਨ੍ਹਾਂ ਦੱਸਿਆ ਕਿ ਬੀ.ਸੀ. ਬ੍ਰਿਟਿਸ਼ ਕੁਲੰਬੀਆ ਵਿੱਚ ਪੰਜਾਬੀ ਭਾਸ਼ਾ ਤੀਜੇ ਨੰਬਰ ਦੀ ਭਾਸ਼ਾ ਬਣ ਗਈ ਹੈ। ਉਹ ਹਰ ਸਾਲ ੨੨ ਜਮਾਤਾਂ ਵਿੱਚ ਤਕਰੀਬਨ ੧੩੦ ਵਿਦਿਆਰਥੀਆਂ ਨੂੰ ਪੰਜਾਬੀ ਪੜ੍ਹਾਉਂਦੇ ਹਨ।

ਅਮਨਪਾਲ ਸਾਰਾ ਨੇ ਦੱਸਿਆ ਕਿ ਉਹ 'ਵਤਨੋਂ ਦੂਰ' ਤੋਂ ਬਹੁਤ ਪ੍ਰਭਾਵਤ ਹੋਏ ਸਨ ਅਤੇ ਵੈਨਕੂਵਰ ਸੱਥ ਨਾਲ ਜੁੜ ਗਏ ਸਨ, ਜਿੱਥੇ ਉਨ੍ਹਾਂ ਨੇ ਨਾਟਕ ਵੀ ਕੀਤੇ ਅਤੇ ਪੜ੍ਹਨ ਦੀ ਰੁਚੀ ਵੀ ਵਿਕਸਤ ਕੀਤੀ। ਕਹਾਣੀ ਰਚਨਾ ਉਨ੍ਹਾਂ ਨੇ ੧੯੯੦-੯੧ ਵਿੱਚ ਸ਼ੁਰੂ ਕੀਤੀ ਸੀ ਅਤੇ ਉਨ੍ਹਾਂ ਨੇ ਕਈ ਦਸਤਾਵੇਜ਼ੀ ਫ਼ਿਲਮਾਂ ਵੀ ਬਣਾਈਆਂ। ਤਿੰਨਾਂ ਹੀ ਲੇਖਕਾਂ ਦਾ ਇਹ ਪ੍ਰਭਾਵ ਸੀ ਕਿ ਉਹ ਕਨੇਡਾ ਵਿੱਚ ਅਜੇ ਵੀ ੮੦ਵਿਆਂ ਦੇ ਮਾਹੌਲ ਵਿੱਚੋਂ ਲੰਘ ਰਹੇ ਹਨ। ਅਨੇਕਾਂ ਅਖ਼ਬਾਰਾਂ ਛਪਦੀਆਂ ਹਨ, ਪ੍ਰੰਤੂ ਉਨ੍ਹਾਂ ਵਿਚੋਂ ਕੋਈ ਵੀ ਲੇਖਕਾਂ ਨੂੰ ਨਹੀਂ ਛਾਪਦਾ। ਉਨ੍ਹਾਂ ਦੱਸਿਆ ਕਿ ਕਨੇਡਾ ਵਿਚ ਵੀ ਗ਼ਦਰੀ ਮੇਲਾ ਕਾਫੀ ਭਰਦਾ ਹੈ, ਪ੍ਰੰਤੂ ਉਸ ਵਿੱਚ ਗ਼ਦਰੀਆਂ ਦੀ ਰੂਹ ਨਹੀਂ ਹੁੰਦੀ। ਤਿਨਾਂ ਸ਼ਾਇਰਾਂ ਨੇ ਆਪਣੀਆਂ ਚੋਣਵੀਆਂ ਕਵਿਤਾਵਾਂ ਸੁਣਾਈਆਂ।

ਸਰੋਤਿਆਂ ਵੱਲੋ ਕੀਤੇ ਗਏ ਸੁਆਲਾਂ ਦੇ ਜੁਆਬ ਤਿੰਨਾਂ ਲੇਖਕਾਂ ਨੇ ਬਾਖ਼ੂਬੀ ਅਤੇ ਬੇਬਾਕੀ ਨਾਲ ਦਿੱਤੇ। ਪ੍ਰਧਾਨਗੀ ਮੰਡਲ ਵਿੱਚ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਜਗਦੀਸ਼ ਸਿੰਘ ਵਰਿਆਮ, ਪੰਜਾਬੀ ਭਾਸ਼ਾ ਅਕਾਦਮੀ ਦੇ ਪ੍ਰਧਾਨ ਡਾ: ਜੋਗਿੰਦਰ ਸਿੰਘ ਪੁਆਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਜਨਰਲ ਸਕੱਤਰ ਕਾਮਰੇਡ ਗੰਧਰਵ ਸੇਨ ਅਤੇ ਤਿੰਨੇ ਮਹਿਮਾਨ ਲੇਖਕ ਸ਼ਾਮਲ ਸਨ। ਕਾਰਵਾਈ ਦੀ ਤਰਤੀਬ ਅਤੇ ਸੰਚਾਲਣ ਪ੍ਰੋ ਜਾਗੀਰ ਕਾਹਲੋਂ ਨੇ ਪੂਰੀ ਯੋਗਤਾ ਨਾਲ ਕੀਤਾ।

—ਸਤਨਾਮ ਚਾਨਾ

# ਪ੍ਰਤੀਕਿਰਿਆ

ਛੱਬੀਵੇਂ ਸਾਲ ਵਿਚ ਪ੍ਰਵੇਸ਼ ਕਰਨ 'ਤੇ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚੀਨੀ ਘੋੜੀ 'ਤੇ ਸਵਾਰੀ 'ਮੁੱਖ ਪੰਨੇ ਦੇ ਚਿੱਤਰ' ਵਾਲਾ 'ਵਰਿਆਮ' ਪ੍ਰਾਪਤ ਹੋਇਆ। ਕੂਕਾ-ਅੰਦੋਲਨ ਬਾਰੇ ਜਾਣਕਾਰੀ ਭਰਪੂਰ ਸੰਪਾਦਕੀ ਅੱਜ ਦੇ ਪਿੱਛੜ ਚੁੱਕੇ ਨੌਜੁਆਨਾਂ ਨੂੰ ਹਲੂਣ ਦੇਣ ਵਾਲਾ ਸਾਬਤ ਹੋ ਸਕਦਾ ਹੈ। ਉਸ ਸਮੇਂ ਦੀ ਕੁਰਬਾਨੀ ਤੋਂ ਪ੍ਰੇਰਨਾ ਲੈ ਕੇ ਬਜ਼ੁਰਗਾਂ ਦੀ ਘਾਲੀ ਹੋਈ ਘਾਲਣਾ ਦੀ ਕਦਰ ਤਾਂ ਹੀ ਹੋ ਸਕਦੀ ਹੈ ਜੇ ਅੱਜ ਅਸੀਂ ਇਮਾਨਦਾਰੀ, ਸੱਚਾਈ ਤੇ ਸਵੱਛਤਾ 'ਤੇ ਪਹਿਰਾ ਦੇ ਸਕੀਏ। ਪਰ ਵੇਖਿਆ ਜਾਵੇ ਤਾਂ ਅੱਜ ਦਾ ਭਾਰਤੀ ਸਮਾਜ, ਜਿੱਥੇ ਸਾਡੇ ਬਜ਼ੁਰਗਾਂ ਨੇ ਗੁਲਾਮੀ ਦੇ ਫੰਧੇ ਉਤਾਰਨ ਲਈ ਪੱਛਮੀ ਸਭਿਅਤਾ ਦੀ ਵਿਰੋਧਤਾ ਕੀਤੀ ਸੀ, ਉਥੇ ਅੱਜ ਭਾਰਤੀ ਸੱਭਿਅਤਾ ਨੂੰ ਤਿਲਾਂਜਲੀ ਦੇ ਕੇ ਪੱਛਮੀ ਸੱਭਿਅਤਾ ਨੂੰ ਗ੍ਰਹਿਣ ਕਰਦਾ ਜਾ ਰਿਹਾ ਹੈ। ਇਹ ਉੱਕਤ ਸੰਪਾਦਕੀ ਸੂਝਵਾਨ ਭਾਰਤੀਆਂ ਨੌਜੁਆਨਾਂ ਲਈ ਇਕ ਪ੍ਰੇਰਨਾ ਸਰੋਤ ਸਾਬਤ ਹੋਵੇਗਾ। ਜੇ ਉਹ ਸਾਹਿਤ ਨੂੰ ਪੜ੍ਹਨ ਦੀ ਰੁਚੀ ਰਖਦੇ ਹੋਣ।

ਭੈਣ ਉਰਮਿਲਾ ਅਨੰਦ ਦਾ ਲੇਖ, 'ਧੰਨ ਜੋ ਆਖਰੀ ਸਵਾਸਾਂ ਤੱਕ ਨਾਲ ਨਿਭੀਆਂ' ਬਹੁਤ ਹੀ ਸਰਵੋਤਮ ਭਾਸਿਆ। ਇਹ ਮੇਰੀ ਸਮਝ ਵਿਚ ਤਾਂ ਗਿਆਨ-ਵਿਹੂਣੇ ਉਹਨਾਂ ਮਨੁੱਖਾਂ ਲਈ ਸੇਧ ਦੇਣ ਵਾਲਾ ਜਾਪਦਾ ਹੈ, ਜਿਹੜੇ 'ਦੇ ਕੇ ਹੀ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ' ਦੀ ਨੀਤੀ ਨੂੰ ਨਹੀਂ ਜਾਣਦੇ। ਭਾਵ ਇਹ ਗੱਲ ਸਾਰੀ ਦੁਨੀਆਂ ਜਾਣਦੀ ਹੈ ਕਿ ਇੱਕ ਹੱਥ ਦੇ ਤੇ ਇੱਕ ਹੱਥ ਲੈ। ਇਸ ਵਿਚ ਉਹਨਾਂ, ਉਹਨਾਂ ਮਹਾਨ ਔਰਤਾਂ ਦੀ ਗੱਲ ਕੀਤੀ ਹੈ, ਜਿਨ੍ਹਾਂ ਦੇ ਸਬਰ, ਸੰਤੋਖ ਤੇ ਪ੍ਰੇਰਨਾ ਸਦਕਾ ਦੁਨੀਆਂ ਦੇ ਮੰਨੇ ਹੋਏ ਮਨੁੱਖਾਂ ਦਾ ਨਾਂ ਦੁਨੀਆਂ ਵਿਚ ਉਜਾਗਰ ਹੋਇਆ।

ਦੂਜਾ ਇੱਕ ਇਹ ਹੈ ਕਿ ਬੇਸ਼ੱਕ ਕਾਮਰੇਡ ਜਗਜੀਤ ਸਿੰਘ ਜੀ ਆਨੰਦ ਹੋਰਾਂ ਦੀ ਪ੍ਰਗਤੀ ਪਿੱਛੇ ਵੀ ਇੱਕ ਅਜਿਹੀ ਔਰਤ ਦਾ ਹੀ ਹੱਥ ਹੈ ਪਰ ਮੈਨੂੰ ਆਨੰਦ ਸਾਹਿਬ ਵਿਚ ਉਹ ਗੱਲ ਨਹੀਂ ਜਾਪੀ, ਜਿਸ ਬਾਰੇ ਮੇਰੀ ਭੈਣ ਨੇ ਖਿੜਕੀ ਖੁੱਲ੍ਹੀ ਨੂੰ ਨਾ ਬੰਦ ਕਰਨ ਦਾ ਸ਼ਿਕਵਾ ਕੀਤਾ ਹੈ। ਆਨੰਦ ਸਾਹਿਬ ਤਾਂ ਹਮੇਸ਼ਾ ਕੀਤਾ ਜਾਣਦੇ ਹਨ। ਦੂਜਾ ਸਰਵੋਤਮ ਰਹੀ ਸ਼ਿਵ ਕੁਮਾਰ ਵੱਲੋਂ ਲਿਖੀ 'ਆਰਤੀ' ਜਿਹੜੀ ਦਸਮ ਗੁਰੂ ਵੱਲੋਂ ਦੇਸ਼ ਲਈ ਕੀਤੀ ਕੁਰਬਾਨੀ ਦਾ ਸੰਕੇਤ ਦਿੰਦੀ ਹੈ। ਇਹ 'ਆਰਤੀ' ਹਰ ਪ੍ਰਕਾਰ ਦੇ ਸੰਕੀਰਣ ਵਿਚਾਰਾਂ ਵਾਲੇ ਵਿਅਕਤੀਆਂ ਲਈ ਇੱਕ ਫਟਕਾਰ ਸਾਬਤ ਹੁੰਦੀ ਹੈ। ਤੇ ਦਸਦੀ ਹੈ ਕਿ ਮਹਾਨ ਪੁਰਖਾਂ ਲਈ ਮਨੁੱਖਤਾ ਦੀ ਸਵਤੰਤਰਤਾ ਦੇ ਸੇਵਾ ਲਈ ਆਪਾ ਕੁਰਬਾਨ ਕਰਨਾ ਹੀ ਉਹਨਾਂ ਦਾ ਸੱਚਾ ਧਰਮ ਹੁੰਦਾ ਹੈ।

ਬਾਕੀ ਟਾਇਟਲ ਚਿੱਤਰਾਂ ਦੀ ਜ਼ਬਾਨੀ ਵਰਿਆਮ ਦਾ ਅੱਜ ਤੱਕ ਦਾ ਸਮੁੱਚਾ ਸਫ਼ਰ ਸਲਾਹੁਣਯੋਗ ਹੈ। ਨਾਲ ਹੀ 'ਗੁੰਮਿਆ ਸਿਰਨਾਵਾਂ' ਵੀ ਮਨੁੱਖਤਾ ਦੇ ਵਾਸਤੇ ਇੱਕ ਕਟਾਖਸ਼ ਸਾਬਤ ਹੋਇਆ ਹੈ। ਬਾਕੀ ਸਮੁੱਚੀ ਵਰਿਆਮ ਸਲਾਹੁਣਯੋਗ ਹੈ। ਵਰਿਆਮ ਸਿੰਘ ਸੰਧੂ ਨੂੰ ਮਿਲਿਆ ਇਨਾਮ ਵੀ ਪੰਜਾਬੀ ਸਾਹਿਤ ਲਈ ਇੱਕ ਮਾਣ ਵਾਲੀ ਗੱਲ ਹੈ ਮੇਰੇ ਵੱਲੋਂ ਵੀ ਵਧਾਈਆਂ।

*'ਕਿਸ਼ਨ ਲਾਲ ਪਰਵਾਨਾ'*
*੭ ਕਨਾਟ ਸਰਕਸ, ਸਾਹਮਣੇ ਪੰਜਾਬ ਕੇਸਰੀ*
*ਜਲੰਧਰ।*

---

ਵਰਿਆਮ ਪੜ੍ਹਦੀ ਰਹਿੰਦੀ ਹਾਂ, ਚੰਗਾ ਲਗਦਾ ਹੈ। ਕਾਲਜ ਵਿਚ ਵੀ ਜਦੋਂ ਕੁੜੀਆਂ ਪੰਜਾਬੀ ਦੇ ਬਾਕਾਇਦਗੀ ਨਾਲ ਨਿਰੰਤਰ ਛਪਦੇ ਵਧੀਆ ਮਿਆਰ ਵਾਲੇ ਪੰਜਾਬੀ ਦੇ ਸਾਹਿਤਕ-ਸੱਭਿਆਚਾਰਕ ਮਾਸਿਕ ਪਰਚੇ ਬਾਰੇ ਪੁੱਛਦੀਆਂ ਹਨ, ਤਾਂ ਚਾਰੇ ਪਾਸੇ ਨਜ਼ਰ ਦੌੜਾ ਕੇ 'ਵਰਿਆਮ' ਦਾ ਨਾਂ ਹੀ ਉਭਰ ਆਉਂਦਾ ਹੈ।

ਚੰਗੇ ਮੈਗਜ਼ੀਨ ਦੀ ਮੈਂ ਇਹ ਪਛਾਣ ਮੰਨਦੀ ਹਾਂ, ਜਿਹੜਾ ਵਰਤਮਾਨ ਸਦੀ ਵਿਚ ਵੀ ਪੰਜਾਬੀ ਕਦਰਾਂ-ਕੀਮਤਾਂ ਦੇ ਆਤਮਕ ਮੰਡਲਾਂ ਅਤੇ ਸਮਾਜਕ ਕਦਰਾਂ ਦੀ ਵਕਾਲਤ ਕਰੇ। 'ਵਰਿਆਮ' ਇਸ ਪੱਖੋਂ ਸਿਰਮੌਰ ਹੈ।

***—ਡਾ. ਅਮਰਜੀਤ ਕੌਰ***
*ਪਟਿਆਲਾ*

ਵਰਿਆਮ ਦਾ ਜਨਵਰੀ ੨੦੦੧ ਦਾ ਅੰਕ ਮਿਲਿਆ। ਟਾਈਟਲ ਪੇਜ ਬਹੁਤ ਮਨਮੋਹਕ ਹੈ। ਪਿਛਲੇ ਵਰ੍ਹਿਆਂ ਵਿਚ ਵੱਖੋ ਵੱਖ ਸਮਿਆਂ ਤੇ ਛਪੇ ਵਰਿਆਮ ਦੇ ਟਾਈਟਲ ਪੰਨਿਆਂ ਦੀਆਂ ਆਕਰਸ਼ਕ ਰੰਗਦਾਰ ਤਸਵੀਰਾਂ 'ਵਰਿਆਮ ਦਾ ਸਫ਼ਰ ੧੯੭੫ ਤੋਂ ੨੦੦੦' ਨੇ ਸੰਨ ੨੦੦੧ ਦੇ 'ਵਰਿਆਮ' ਦੇ ਇਸ ਪਹਿਲੇ ਅੰਕ ਦਾ ਆਕੱਰਸ਼ਣ ਬਹੁਤ ਵਧਾ ਦਿੱਤਾ ਹੈ। ਮੁਬਾਰਕਾਂ! ਅਸੀਂ ਅਰਦਾਸ ਕਰਦੇ ਹਾਂ ਕਿ 'ਵਰਿਆਮ' ਇਸੇ ਤਰ੍ਹਾਂ ਹਮੇਸ਼ਾ ਚੜ੍ਹਦੀਆਂ ਕਲਾਂ ਵਿਚ ਰਹੇ।

ਡਾ. ਵਰਿਆਮ ਸਿੰਘ ਸੰਧੂ ਨੂੰ ਭਾਰਤੀ ਸਾਹਿਤ ਅਕੈਡਮੀ ਪੁਰਸਕਾਰ ਮਿਲਣ ਲਈ ਵਧਾਈਆਂ!

***—ਸੂਬਾ ਸੁਰਿੰਦਰ ਕੌਰ ਖਰਲ***
*ਨਾਮਧਾਰੀ ਇੰਜ. ਵਰਕਸ, ਰੋਪੜ-੧੪੦੦੦੧*

**Registered No. PB/1017/2000** **MONTHLY WARIAM** Ladowali Road, Jalandhar-144 001
Registered with the Registrar of News Papers for India No. 26453/75 **Feb.-2001**



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ... ਤੋਂ ਪ੍ਰਕਾਸ਼ਿਤ ਕੀਤਾ।